# ਗੁਰ ਪ੍ਰਕਾਸ਼

ਅਤੇ

# ਗੁਰ ਬੰਸਾਵਲੀ





ਭੂਰਨ ਸਿੰਘ 'ਵਹਿਮੀ'

੧ ੴ ਸਤਿਗੁਰ ਪ੍ਰਸਾਦਿ ॥

****

# ਗੁਰ ਪ੍ਰਕਾਸ਼ ਗੁਰ ਬੰਸਾਵਲੀ

ਅਤੇ

## ਸ਼ਹੀਦਨ, ਨਾਮ, ਗਾਮ, ਸਥਾਨ ਤੇ ਅਰਦਾਸਾ






– ਕਰਤਾ ਤੇ ਪ੍ਰਕਾਸ਼ਕ –

**ਤਰਨ ਸਿੰਘ 'ਵਹਿਮੀ'**

ਹਿੰਦੂ ਚੱਕ, ਜ਼ਿਲਾ ਗੁਜਰਾਂ ਵਾਲਾ।

ਹਾਲ-ਰਾਮਪੁਰ, ਜ਼ਿਲਾ ਹਿਸਾਰ।

ਪਹਿਲੀਵਾਰ ੧੦੦੦, ਫੱਗਣ ੨੦੧੮ ਮਾਰਚ ੧੯੬੨

ਸਰਦਾਰ ਬੁਧ ਸਿੰਘ ਜੀ ਦੇ
ਸ਼੍ਰੀ ਗੁਰਮਤ ਪ੍ਰੈਸ (ਬਾਜ਼ਾਰ ਗੁਰੂ ਕੀ ਸਰਾਇ) ਅਮ੍ਰਿਤਸਰ
ਵਿਖੇ ਛਪਿਆ ।
ਪ੍ਰਿੰਟਰ—ਗਜਾਨੀ ਮਹਿੰਦਰ ਸਿੰਘ 'ਰਤਨ'



# ਸਮਰਪਨ



ਮੈਂ ਨਾਮਧਾਰੀ ਸਾਧ ਸੰਗਤ ਨੂੰ ਇਹ ਪੁਸਤਕ

## ਗੁਰ ਪ੍ਰਕਾਸ਼ ਤੇ ਗੁਰ ਬੰਸਾਵਲੀ

ਭੇਟਾ ਕਰਦਾ ਹਾਂ, ਪ੍ਰਵਾਨ ਹੋਵੇ।

ਤਰਨ ਸਿੰਘ ਰਾਮ ਪੁਰ, ਜ਼ਿਲਾ ਹਿਸਾਰ।



੧ ਓ ਸਤਿਗੁਰ ਪ੍ਰਸਾਦਿ ॥

# ਗੁਰ ਪ੍ਰਕਾਸ਼ ਗੁਰ ਬੰਸਾਵਲੀ

ਜੈਸੇ ਭਾਈ ਬਾਲੇ ਗੁਰ ਨਾਨਕ ਜ਼ਬਾਨੀ ਬਾਣੀ,
ਬੰਸ ਬਖਾਣੀ ਗੁਰ ਨਾਨਕ ਸੋਭਾਵਲੀ।
ਭਾਈ ਗੁਰਦਾਸ ਇਤਿਹਾਸ ਪ੍ਰਕਾਸ਼ ਗੁਰ,
ਪੰਚਮ ਜੀ ਕਿਹਾ ਕੁੰਜੀ ਗ੍ਰੰਥ ਜੁ ਇਹਾ ਭਲੀ।
ਗੁਰ ਪ੍ਰਨਾਲੀ ਪ੍ਰਵਾਨ ਨਾਮ ਬਡਿਉਂ ਕੇ,
ਲਿਖੇ ਹਨ ਸ੍ਰੀ ਦਸਮੇਸ਼ ਜਿਉਂ ਮਹਾ ਬਲੀ।
ਤੈਸੇ ਲਿਖੇ 'ਵਹਿਮੀ' ਗੁਰ ਸਿੱਖਨ ਸੁਖਾਲ ਹਿਤ,
ਗੁਰ ਪ੍ਰਕਾਸ਼ ਗੁਰਪੁਰਬ ਬੰਸਾਵਲੀ।

—o—

ਨਾਮ ਸ਼ਹੀਦਨ ਗਾਮ ਜਹਾਂ ਪਰਮ ਧਾਮ ਕੀਓ ਵਾਸ ॥
ਨਾਮ ਧਾਰੀਅਨ ਜੋਗ ਕਹੋਂ ਜਿਵ ਕਰਨੀ ਅਰਦਾਸ ॥

—o—

ਤਰਨ ਸਿੰਘ ਰਾਮ ਪੁਰ, ਜ਼ਿਲਾ ਹਿਸਾਰ।
ਕਰਤਾ—ਪੰਜ ਨਿਰਨੇ, ਸੋਰਠ ਬੀਜਾ, ਪ੍ਰੇਮ ਕਥਾਵਾਂ।

ਅੱਵਲ ਹੋਯਾ ਆਦ ਪੁਰਖ ਦੁਤੀਏ ਮਾਯਾ ਕੀਨ।
ਤ੍ਰਿਤੀਏ ਹੋਯਾ ਵਾਸ ਦੇਵ ਚਉਥੇ ਬ੍ਰਹਮਾਂ ਚੀਨ।
ਪੰਚਮ ਹੋਯਾ ਮਹਾਂਦੇਵ ਛੇਵਾਂ ਕਸਪ ਉਪਾਏ।
ਕਸਪੋ ਰਵ ਸਸ ਉਪਜਿਆ ਸ਼ਿਵ ਸਰੂਪ ਕਹਾਏ।
ਸੂਰਜ ਤੇ ਮਨ ਉਪਜਿਆ ਮਾਨਸ ਧਰਿਆ ਨਾਮ।
ਮਨ ਤੇ ਕੁਰਮੀ ਬਹੁ ਭਈ ਗਿਣੇ ਨ ਜਾਈ ਨਾਮ।
ਸੂਰਜ ਕੁਲ ਤੇ ਰਘੁ ਭਇਆ ਰਘੁਬੰਸੀ ਭਇਆ ਰਾਮ।
ਰਾਮ ਚੰਦ ਕੇ ਦੁਇ ਸੁਤ ਲਊ ਕੁਸੁ ਤਿਹ ਨਾਮ।
ਇਹ ਹਮਾਰੇ ਬੜੇ ਹੈਂ ਜੁਗਾਂ ਜੁਗਾਂ ਅਵਤਾਰ।
ਇਨ ਹੀ ਕੇ ਗ੍ਰਿਹਿ ਊਪਜੇ ਨਾਨਕ ਕਲ ਅਵਤਾਰ।
(ਗੁਰੂ ਨਾਨਕ ਜੀ ਦੀ ਜਨਮ ਸਾਖੀ ਭਾਈ ਬਾਲੇ ਵਾਲੀ ਵਿਚੋਂ)

ਸਲੋਕ ॥

ਜੁਗਾ ਜੁਗੰਤਰ ਸਤਗੁਰੂ ਦੂਸਰ ਹੋਆ ਨ ਹੋਗ।
ਚਉਰਾਸੀ ਜਾਮੇਂ ਪਹਿਰ ਕੇ ਪਾਛੇ ਹੋਯਾ ਅਲੋਪ।
ਸੱਤਰ ਜਾਮੇਂ ਭਗਤ ਜਨ ਚਉਦਹ ਸਤਿਗੁਰ ਰਾਇ।
ਗੁਰਮੁਖ ਹੋਏ ਸੋ ਮਿਲ ਰਹੇ ਮਨਮੁਖ ਮਿਲਹਿ ਸਜਾਇ।
ਭਰ ਬੇੜੇ ਲੈ ਜਾਹਿੰਗੇ ਸੰਤ ਜਨਾਂ ਕੇ ਪੂਰ।
ਬੇ ਮੁਖ ਤੁਟੇ ਤੁਟ ਮੁਏ ਸਨਮੁਖ ਭਏ ਕਬੂਲ।
ਗੁਰਮੁਖ ਜਿਨੀ ਜਾਣਿਆਂ ਮਿਟ ਗਏ ਆਵਣ ਜਾਣ।
ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਣ।
(ਗੁਰੂਨਾਨਕ ਜੀਦੀ ਅਜਿਤੇ ਰੰਧਾਵੇ ਦੀ ਗੋਸ਼ਟ ਵਿਚੋਂ)

ੴ ਸਤਿਗੁਰ ਪ੍ਰਸਾਦਿ ॥

ਦਸਮ ਗ੍ਰੰਥ ਬਾਣੀ ਬਚਿਤ੍ਰ ਨਾਟਕ ਵਿਚੋਂ ਧਿਆਏ ਦੂਜਾ ।

ਚੌਪਈ ॥

ਤੁਮਰੀ ਪ੍ਰੇਮਭਗਤ ਜਬ ਗਹਿਹੋਂ।ਛੋਰ ਕਥਾ ਸਭ ਹੀ ਤਬ ਕਹਿਹੋ।
ਅਬ ਮੈਂ ਕਹੌਂ ਸੋ ਅਪਨੀ ਕਥਾ । ਸੋਢੀ ਬੰਸ ਉਪਜਿਆ ਜਥਾ ।

ਦੋਹਰਾ ॥

ਪ੍ਰਿਥਮ ਕਥਾ ਸੰਛੇਪ ਤੇ ਕਹੋ ਸੋ ਹਿਤ ਚਿਤ ਲਾਇ ।
ਬਹੁਰ ਬਹੁ ਬਿਸਥਾਰ ਕੋ ਕਹਿ ਹੋਂ ਸਭੈ ਸੁਨਾਇ ।

ਚੌਪਈ ॥

ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸਟ ਓਪਾਰਾ।
ਕਾਲਸੈਨ ਪ੍ਰਿਥਮੈ ਭਇਓ ਭੂਪਾ।ਅਧਿਕ ਅਤੁਲ ਬਲ ਰੂਪ ਅਨੂਪਾ।
ਕਾਲ ਕੇਤ ਦੂਸਰ ਭੂਅ ਭਇਓ।ਕ੍ਰੂਰ ਬਰਸ ਤੀਸਰ ਜਗ ਠਇਓ ।
ਕਾਲਧੁਜ ਚਤਰਥ ਨ੍ਰਿਪ ਸੋਹੈ।ਜੈਂਹਿ ਤੇ ਭਇਉ ਜਗਤ ਸਭ ਕੋਹੈ।
ਸਹੰਸਰ ਰਾਛ ਜਾ ਕੇ ਸੁਭ ਸੋ ਹੈ। ਸਹਸ ਪਾਦ ਜਾਕੇ ਤਨ ਮੋ ਹੈ ।
ਸੇਖ ਨਾਗ ਪਰ ਸੋਇਬੋ ਕਰੈ । ਜਗ ਤਿਹ ਸੇਖ ਸਾਇ ਉਚਰੈ ।
ਏਕ ਕਾਨ ਤੇ ਮੈਲ ਨਿਕਾਰੀ । ਤਾਂਤੇ ਭਈ ਸ੍ਰਿਸਟ ਇਹਸਾਰੀ।
ਦੁਤੀ ਕਾਨ ਤੇ ਮੈਲ ਨਿਕਾਰੀ । ਤਾਂਤੇ ਮਧ ਕੈਟਬ ਤਨ ਧਾਰੀ ।
ਤਿਨ ਕੋ ਕਾਲ ਬਹੁਰ ਬਧ ਕਰਾ।ਤਿਨ ਕੋ ਮੇਦ ਸਮੁੰਦ ਮੋ ਪਰਾ ।

ਚਿਕਨ ਤਾਸ ਜਲ ਪਰ ਤਰ ਰਹੀ। ਮੇਧਾ ਨਾਮ ਤੁਬਹਿ ਤੇ ਕਹੀ।
ਸਾਧ ਕਰਮ ਜੋ ਪੁਰਖ ਕਮਾਵੈ। ਨਾਮ ਦੇਵਤਾ ਜਗਤ ਕਹਾਵੈ।
ਕੁਕ੍ਰਿਤ ਕਰਮ ਜੋ ਜਗ ਮੈ ਕਰਹੀ।ਨਾਮ ਅਸੁਰ ਤਿਨਕੋ ਸਭ ਧਰਹੀ
ਬਹੁ ਬਿਸਥਾਰ ਕਹਾ ਲਗੈ ਬਖਨੀਅਤ।
ਗ੍ਰੰਥ ਬਢਨ ਤੇ ਅਤਿ ਡਰ ਮਨੀਅਤ।
ਤਿਨ ਤੇ ਹੋਤ ਬਹੁਤ ਨ੍ਰਿਪ ਆਏ।ਦੱਛ ਪ੍ਰਜਾਪਤਿ ਜਿਨ ਉਪਜਾਏ।
ਦਸ ਸਹੰਸ੍ਰ ਤਿਹ ਗ੍ਰਿਹਿ ਭਈ ਕੰਨਿਆ।
ਜਿਹ ਸਮਾਨ ਕਰ ਲਗੇ ਨ ਅੰਨਿਆ।
ਕਾਲ ਕ੍ਰਿਆ ਐਸੀ ਤਹ ਭਈ। ਤੇ ਸਭ ਬਿਆਹਿ ਨਰੇਸਨ ਦਈ।

ਦੋਹਰਾ ॥

ਬਨਤਾ ਕਦਰੂ ਦਿਤਿ ਅਦਿਤਿ ਏ ਰਿਖਿ ਬਰੀ ਬਨਾਏ।
ਨਾਗ ਨਾਗ ਰਿਪ ਦੇਵ ਸਭ ਦਈਤ ਲਏ ਉਪਜਾਏ।

ਚੌਪਈ ॥

ਤਾਂਤੇ ਸੂਰਜ ਰੂਪ ਕੋ ਧਰਾ। ਜਾਤੇ ਬੰਸ ਪ੍ਰਚੁਰ ਰਵਿ ਕਰਾ।
ਜੋ ਤਿਨ ਕੇ ਕਹੇ ਨਾਮ ਸੁਨਾਊਂ।ਕਥਾ ਬਢਨ ਤੇ ਅਧਿਕ ਡਰਾਊਂ।
ਤਿਨ ਕੇ ਬੰਸ ਬਿਖੈ ਰਘੁ ਭਯੋ। ਰਘੁਬੰਸ ਜਿਹ ਜਗਹਿ ਚਲਯੋ।
ਤਾਂਤੇ ਪੁਤ੍ਰ ਹੋਤ ਭਇਓ ਅਜਬਰ।ਮਹਾਂ ਰਥੀਅਰ ਮਹਾਂ ਧਨੁਰ ਧਰ
ਜਬ ਤਿਨ ਭੇਸ ਜੋਗ ਕੋ ਲਯੋ। ਰਾਜ ਪਾਟ ਦਸਰਥ ਕੋ ਦਯੋ।
ਹੋਤਭਯੋ ਵਹਿ ਮਹਾਂ ਧਨੁਰਧਰ।ਤੀਨ ਤ੍ਰਿਆਨ ਬਰਾ ਜਿਹ ਰੁਚਕਰ
ਪ੍ਰਿਥਮ ਜਯੋ ਤਿਹ ਰਾਮ ਕੁਮਾਰਾ।ਭਰਥ ਲਛਮਨ ਸਤ੍ਰ ਬਿਦਾਰਾ।
ਬਹੁਤ ਕਾਲ ਤਿਨ ਰਾਜਕਮਾਯੋ।ਕਾਲਪਾਇ ਸੁਰ ਪੁਰਹਿ ਸਿਧਾਯੋ
ਸੀਅ ਸੁਤ ਬਹੁਰ ਹੋਏ ਦੁਇਰਾਜਾ।ਰਾਜਪਾਟ ਉਨਹੀ ਕਉ ਛਾਜਾ

ਮਦ੍ਰ ਦੇਸ ਏਸ੍ਵਰਜ ਬਰੀ ਜਬ। ਭਾਂਤ ਭਾਂਤ ਕੇ ਜਗ ਕੀਏ ਤਬ।
ਤਹੀਂ ਤਿਨ ਬਾਧੇ ਦੁਇ ਪੁਰਵਾ। ਏਕ ਕਸੂਰ ਦੁਤੀਅ ਲਹੁਰਵਾ।
ਅਧਿਕਪੁਰੀ ਤਿਹ ਦੋਊ ਬਿਰਾਜੀ। ਨਿਰਖਲੰਕ ਅਮਰਾਵਤਿ ਲਾਜੀ
ਬਹੁਤ ਕਾਲ ਤਿਨ ਰਾਜ ਕਮਾਯੋ। ਜਾਲ ਕਾਲ ਤਿਹ ਅੰਤ ਫਸਾਯੋ।
ਤਿਨ ਕੇ ਪੁਤ੍ਰ ਪੌਤ੍ਰ ਜੇ ਭਏ। ਰਾਜ ਕਰਤ ਇਹ ਜਗ ਕੋ ਭੁਏ।
ਕਹਾ ਲਗੇ ਤਿਹਬਰਨ ਸੁਨਾਊਂ। ਤਿਨਕੇ ਨਾਮ ਨ ਸੰਖਿਆ ਪਾਊਂ
ਹੋਤ ਚਹੂੰ ਜਗ ਮੈਂ ਜੇ ਆਏ। ਤਿਨ ਕੇ ਨਾਮ ਨ ਜਾਤ ਗਨਾਏ।
ਜੋ ਅਬ ਕਹੌਂ ਕਿਰਪਾਬਲ ਪਾਊਂ। ਨਾਮ ਜਥਾ ਮਤ ਭਾਖ ਸੁਨਾਊਂ
ਕਾਲਕੇਤ ਅਰ ਕਾਲ ਰਾਇ ਭਨ। ਜਿਨਤੇ ਭਏ ਪੁਤ੍ਰ ਘਰ ਅਨ ਗਨ
ਕਾਲਕੇਤ ਭਇਉ ਬਲੀ ਅਪਾਰਾ। ਕਾਲਰਾਇ ਜਿਨਨਗਰ ਨਿਕਾਰਾ
ਭਾਜ ਸਨੌਢ ਦੇਸ ਤੇ ਗਏ। ਤਹੀ ਭੂਪ ਜਾ ਬਿਅਹਤ ਭਏ।
ਤਿਹ ਤੇ ਪੁਤ੍ਰ ਭਇਓ ਜੋ ਧਾਮਾਂ। ਸੋਢੀ ਰਾਇ ਧਰਾ ਤਿਹ ਨਾਮਾਂ।
ਵੰਸ ਸਨੌਢ ਤਾ ਦਿਨ ਤੇ ਥੀਆ। ਪਰਮ ਪਵਿਤ੍ਰ ਪੁਰਖ ਜੂ ਕੀਆ।
ਤਾਂਤੇ ਪੁਤ੍ਰ ਪੌਤ੍ਰ ਹੋਇ ਆਏ। ਤੇ ਸੋਢੀ ਸਭ ਜਗਤ ਕਹਾਏ।
ਜਗ ਮੈ ਅਧਿਕ ਸੋ ਭਏ ਪ੍ਰਸਿਧਾ। ਦਿਨਦਿਨ ਤਿਨਕੇ ਧਨ ਕੀ ਬ੍ਰਿਧਾ
ਰਾਜ ਕਰਤ ਭਏ ਬਿਬਿਧ ਪ੍ਰਕਾਰਾ। ਦੇਸ ਦੇਸ ਕੇ ਜੀਤ ਨ੍ਰਿਪਾਰਾ।
ਜਹਾ ਤਹਾ ਤਿਹ ਧਰਮ ਚਲਾਯੋ। ਅਤ੍ਰ ਪੱਤ੍ਰ ਕਹਾ ਸੀਸ ਢੁਰਾਯੋ।
ਰਾਜਸੂਅ ਬਹੁ ਬਾਰਨ ਕੀਏ। ਜੀਤ ਜੀਤ ਦੇਸੇਸ੍ਵਰ ਲੀਏ।
ਬਾਜ ਮੇਧ ਬਹੁ ਬਾਰਨ ਕਰੇ। ਸਕਲ ਕਲਖ ਜਿਹ ਕਲਕੇ ਹਰੇ।
ਬਹੁਰ ਬੰਸ ਮੈ ਬਢੋ ਬਿਖਾਧਾ। ਮੇਟ ਨ ਸਕਾ ਕੋਊ ਤਿਹ ਸਾਧਾ।
ਬਿਚਰੇ ਬੀਰ ਬਨੈਤ ਅਖੰਡਲ। ਗਹਿਗਹਿ ਚਲੇ ਭਿਰਨ ਰਨ ਮੰਡਲ।
ਧਨ ਅਰ ਭੂਮ ਪੁਰਾਤਨ ਬੈਰਾ। ਜਿਨ ਕਾ ਮੂਆ ਕਰਤ ਜਗ ਘੇਰਾ।

ਮੋਹ ਬਾਦ ਹੰਕਾਰ ਪਸਾਰਾ । ਕਾਮ ਕਰੋਧ ਜੀਤਾ ਜਗ ਸਾਰਾ ।

ਦੋਹਰਾ ॥

ਧਨ ਧਨ ਧਨ ਕੋ ਭਾਖੀਐ ਜਾਕਾ ਜਗਤ ਗੁਲਾਮ ।
ਸਭ ਨਿਰਖਤ ਯਾਕੋ ਫਿਰਤ ਸਭ ਚਲ ਕਰਤ ਸਲਾਮ ।
ਕਾਲ ਨ ਕੋਊ ਕਰਤ ਸੁਮਾਰਾ । ਬੈਰ ਬਾਦ ਅਹੰਕਾਰ ਪਸਾਰਾ ।
ਲੋਭ ਮੂਲ ਇਹ ਜਗ ਕੋ ਹੂਆ । ਜਾਸੋ ਚਾਹਤ ਸਭੈ ਕੋ ਮੂਆ ।

(ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭ ਬੰਸ
ਬਰਨਨੰ ਦੁਤੀਆ ਧਿਆਏ)

ਅਫਜੂ ॥ ਭੁਜੰਗ ਪ੍ਰਯਾਤ ਛੰਦ ।

ਰਚਾ ਬੈਰਬਾਦੰਬਿਧਾਤੇ ਅਪਾਰੰ।ਜਿਸੇਸਾਧ ਸਾਕਿਉ ਨ ਕੋਊ ਸੁਧਾਰੰ
ਬਲੀਕਾਮ ਰਾਯੰ ਮਹਾਂਲੋਭ ਮੋਹੰ।ਗਯੋਕਉਨ ਬੀਰੰ ਸੁ ਯਾਤੇ ਅਲੋਹੰ
ਤਹਾਂ ਬੀਰ ਬੰਕੇ ਬਕੈ ਆਪ ਮਧੰ।ਉਨੇ ਸਸਤ੍ਰ ਲੈ ਲੈ ਮਚਾਜੁਧ ਸੁਧੰ।
ਕਹੂੰ ਖਪਰੀ ਖੋਲ ਖੰਡੇ ਅਪਾਰੰ।ਨਚੇ ਬੀਰ ਬੈਤਾਲ ਡਉਰੂ ਡਕਾਰੰ।

(ਜੁਧ ਕਥਾ ਛੱਡ ਕੇ ਲਿਖਦਾ ਹਾਂ।)

ਭੁਜੰਗ ਪ੍ਰਯਾਤ ਛੰਦ ॥

ਲਵੀਸਰਬਜੀਤੇ ਕੁਸੀਸਰਬਹਾਰੇ।ਬਚੇ ਜੇ ਬਲੀ ਪ੍ਰਾਨ ਲੈਕੇ ਸਿਧਾਰੇ
ਚਤੁਰ ਬੇਦ ਪਠਿਯੋ ਕੀਯੋ ਕਾਸ਼ਿ ਬਾਸੰ ।
ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ ।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਲਵੀ ਕੁਸ਼ੀ ਜੁਧ
ਬਰਨੰਨ ਨਾਮ ਤ੍ਰਿਤੀਆ ਧਿਆਉ ਸਮਾਪਤ ।ਮਸਤ ਸ਼ੁਭ ਮਸਤ ।

ਅਫਜੂ ॥ ਭੁਜੰਗ ਪ੍ਰਯਾਤ ਛੰਦ ।

ਜਿਨੇ ਬੇਦ ਪਠਿਓ ਸੁ ਬੇਦੀ ਕਹਾਏ ।

ਤਿਨੇ ਧਰਮ ਕੇ ਕਰਮ ਨੀਕੇ ਚਲਾਏ।
ਪਠੇਕਾਗਦੰ ਮਦ੍ਰ ਰਾਜਾਸੁਧਾਟੰ।ਅਪੋ ਆਪ ਮੋ ਬੈਰ ਭਾਵੰ ਬਿਸਾਰੰ।
ਨ੍ਰਿਪੰ ਮੁਕਲਿਯੰ ਦੂਤ ਸੋ ਕਾਸ਼ਿਆਯੰ।ਸਭੈਬੇਦਯੰ ਭੇਦਭਾਖੇ ਸੁਨਾਯੰ
ਸਭ ਬੇਦ ਪਾਠੀ ਚਲੇ ਮਦ੍ਰਦੇਸੰ।ਪ੍ਰਣਾਮੰ ਕੀਯੋ ਆਨ ਕੈ ਕੈ ਨਰੇਸੰ।
ਧੁਨੰ ਬੇਦ ਕੀ ਭੂਪ ਤਾਂਤ੍ਰੇ ਕਰਾਈ।ਸਭੈ ਪਾਸਬੈਠੇ ਸਭਾ ਬੀਚਭਾਈ।
ਪੜੇ ਸਾਮ ਬੇਦੰ ਜੁਜਰ ਬੇਦ ਕੱਥੰ।ਰਿਗੰ ਬੇਦਪਠਿਯੰ ਕਰੇ ਭਾਵਹੱਥੰ

ਰਸਾਵਲ ਛੰਦ ॥

ਅਥਰ ਬੇਦ ਪਠਿਯੰ। ਸੁਣੇ ਪਾਪ ਨਠਿਯੰ।
ਰਹਨ ਰੀਝ ਰਾਜਾ। ਦੀਆ ਸਰਬ ਸਾਜਾ।
ਲਯੋ ਬਨ ਬਾਸੰ। ਮਹਾਂ ਪਾਪ ਨਾਸੰ।
ਰਿਖੰ ਭੇਸ ਕੀਯੰ। ਤਿਸੈ ਰਾਜ ਦੀਯੰ।
ਰਹੇ ਹੇਰ ਲੋਗੰ। ਤਜੇ ਸਰਬ ਸੋਗੰ।
ਧਨੰ ਧਾਮ ਤਿਆਗੇ। ਪ੍ਰਭੰ ਪ੍ਰੇਮ ਪਾਗੇ।

ਅੜਿੱਲ ॥

ਬੇਦੀ ਭਏ ਪ੍ਰਸੰਨ ਰਾਜ ਕਹਾ ਪਾਇ ਕੈ।
ਦੇਤ ਭਯੋ ਬਰਦਾਨ ਹੀਐ ਹੁਲਸਾਇ ਕੈ।
ਜਬ ਨਾਨਕ ਹਮ ਕਲ ਮੈ ਆਨ ਕਹਾਇਹੈਂ।
ਹੋ ਜਗਤ ਪੂਜ ਕਰ ਤੋਹਿ ਪਰਮ ਪਦ ਪਾਇਹੈਂ।

ਦੋਹਰਾ ॥

ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ।
ਭਾਂਤ ਭਾਂਤ ਤਿਹ ਭੋਗੀਯੰ ਭੂਅ ਕਾ ਸਕਲ ਸਮਾਜ।

ਚੌਪਈ ॥
ਤ੍ਰਿਤੀ ਬੇਦ ਸੁਨਯੋ ਤੁਮ ਕੀਆ। ਚਤੁਰ ਬੇਦ ਸੁਨ ਭੂਅ ਕੋ ਦੀਆ।
ਤੀਨਜਨਮ ਹਮ ਹੂੰ ਜਬ ਧਰਹੈਂ।ਚਉਥੇ ਜਨਮ ਗੁਰੂ ਤੋਹਿ ਕਰ ਹੈਂ
ਉਤ ਰਾਜਾ ਕਾਨ ਨਹਿ ਸਿਧਾਯੋ।ਇਤ ਇਨ ਰਾਜ ਕਰਤਸੁਖ ਪਾਯੋ
ਕਹਾ ਲਗੇ ਕਰਿ ਕਥਾ ਸੁਨਾਊ।ਗ੍ਰੰਥ ਬਢਨ ਤੇ ਅਧਿਕ ਡਰਾਊ।
ਇਤਿ ॥
ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤਰਥ ਧਿਆਏ ਸਮਾਪਤ ਮਸਤੁ ਸੁਭ ਮਸਤੁ ॥ ੪ ॥

—o—

ਅਫਜੂ ॥ ਨਰਾਜ ਛੰਦ
ਬਹੁਰਿ ਬਿਖਾਦ ਬਾਧਿਯੰ। ਕਿਨੀ ਨ ਤਾਹਿ ਸਾਧਿਯੰ।
ਕਰੰਮ ਕਾਲ ਯੌਂ ਭਈ। ਸੁ ਭੂਮ ਬੰਸ ਤੇ ਗਈ।
ਦੋਹਰਾ ॥
ਬਿਪਰ ਕਰਤ ਭਏ ਸੂਦਰ ਬ੍ਰਿਤਿ ਛੱਤ੍ਰੀ ਬੈਸਨ ਕਰਮ।
ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦਰ ਦਿਜ ਕੋ ਧਰਮ।
ਚੌਪਈ ॥
ਬੀਸ ਗਾਵ ਤਿਨ ਕੇ ਰਹੇ ਗਏ। ਜਿਨ ਮੋਂ ਕਰਤ ਕ੍ਰਿਸਾਨੀ ਭਏ।
ਬਹੁਤਕਾਲ ਇਹ ਭਾਂਤ ਬਿਤਾਯੋ।ਜਨਮ ਸਮੇ ਨਾਨਕ ਕੋ ਆਇਉ
ਦੋਹਰਾ ॥
ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੈ ਨਾਨਕ ਰਾਇ।
ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ।

ਚੌਪਈ ॥

ਤਿਨ ਇਹ ਕਲ ਮੋਂ ਧਰਮ ਚਲਾਯੋ।ਸਭ ਸਾਧਨ ਕੋ ਰਾਹੁ ਬਤਾਯੋ
ਜੋ ਤਾਕੇ ਮਾਰਗ ਮਹਿ ਆਏ। ਤੇ ਕਬਹੂੰ ਨਹੀ ਪਾਪ ਸੰਤਾਏ।
ਜੇ ਜੇ ਪੰਥ ਤਵਨ ਕੇ ਪਰੇ। ਤਾਪ ਪਾਪ ਤਿਨ ਕੇ ਪ੍ਰਭ ਹਰੇ।
ਦੂਖ ਭੂਖ ਕਬਹੂੰ ਨ ਸੰਤਾਏ। ਜਾਲ ਕਾਲ ਕੇ ਬੀਚ ਨ ਆਏ।
ਨਾਨਕ ਅੰਗਦ ਕੋ ਬਪ ਧਰਾ।ਧਰਮ ਪ੍ਰਚੁਰ ਇਹ ਜਗ ਮੋਂ ਕਰਾ।
ਅਮਰਦਾਸ ਪੁਨ ਨਾਮ ਕਹਾਯੋ। ਜਨ ਦੀਪਕ ਤੇ ਦੀਪ ਜਗਾਯੋ।
ਜਬ ਬਰਦਾਨ ਸਮੈਂ ਵਹੁ ਆਵਾ। ਰਾਮਦਾਸ ਤਬ ਗੁਰੂ ਕਹਾਵਾ।
ਤਿਹ ਬਰਦਾਨ ਪੁਰਾਤਨ ਦੀਆ।ਅਮਰਦਾਸ ਸੁਰ ਪੁਰਿ ਮਗਲੀਆ
ਸ੍ਰੀ ਨਾਨਕ ਅੰਗਦ ਕਰ ਮਾਨਾ। ਅਮਰਦਾਸ ਅੰਗਦ ਪਹਿਚਾਨਾ।
ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਹਿ ਪਾਯੋ।
ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਨ ਜਾਨਾਂ ਤਿਨ ਹੂੰ ਸਿਧਪਾਈ।ਬਿਨਸਮਝੇ ਸਿਧ ਹਾਥ ਨ ਆਈ
ਰਾਮਦਾਸ ਹਰਿਸੋ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ।
ਜਬ ਅਰਜਨ ਪ੍ਰਭਲੋਕ ਸਿਧਾਏ।ਹਰਿਗੋਬਿੰਦ ਤਿਹ ਠਾਂ ਠਹਿਰਾਏ
ਹਰਿਗੋਬਿੰਦ ਪ੍ਰਭੁ ਲੋਕ ਸਿਧਾਰੇ। ਹਰੀਰਾਏ ਤਿਹ ਠਾਂ ਬੈਠਾਰੇ।
ਹਰੀਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦਰ ਭਏ।
ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨ ਹੇਤ ਇਤੀ ਜਿਨ ਕਰੀ।ਸੀਸ ਦੀਆ ਪਰ ਸੀ ਨ ਉਚਰੀ।
ਧਰਮ ਹੇਤ ਸਾਕਾ ਜਿਨਕੀਆ।ਸੀਸਦੀਆ ਪਰ ਸਿਰਰ ਨ ਦੀਆ
ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹਿ ਆਵਤ ਲਾਜਾ

—o—

ਦੋਹਰਾ ॥

ਠੀਕਰ ਫੋਰ ਦਲੀਸ ਸਿਰ ਪ੍ਰਭ ਪੁਰ ਕੀਉ ਪਿਯਾਨ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।
ਤੇਗ ਬਹਾਦਰ ਕੇ ਚਲਤ ਭਇਉ ਜਗਤ ਮੈ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਪਾਤਸ਼ਾਹੀ ਬਰਨਨੰ ਨਾਮ ਪੰਚਮੋਂ ਧਿਆਇ ਸਮਾਪਤ ਮਸਤੁ ਸੁਭ ਮਸਤੁ।

—o—

ਅਥ ਕਵਿ ਜਨਮ ਕਥਨੰ—ਚੌਪਈ ॥

ਅਬ ਮੈਂ ਆਪਨੀ ਕਥਾ ਬਖਾਨੋ।ਤਪਸਾਧਤ ਜਿਹਬਿਧਿ ਮੋਹਿਆਨੋ
ਹੇਮ ਕੁੰਡ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਤ ਹੈ ਤਹਾਂ।
ਸਪਤ ਸ੍ਰਿੰਗ ਤਿਹ ਨਾਮ ਕਹਾਵਾ।ਪੰਡ ਰਾਜ ਜਿਹ ਜੋਗੁ ਕਮਾਵਾ।
ਤਹ ਹਮ ਅਧਿਕ ਤਪਸਿਆ ਸਾਧੀ।ਮਹਾਂ ਕਾਲ ਕਾਲਕਾ ਅਰਾਧੀ
ਇਹ ਬਿਧਿ ਕਰਤ ਤਪਸਿਆ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ।ਬਹੁਬਿਧਿ ਜੋਗ ਸਾਧਨਾ ਸਾਧਾ।
ਤਿਨ ਜੋ ਕਰੀ ਅਲਖ ਕੀ ਸੇਵਾ। ਤਾਂ ਤੇ ਭਏ ਪ੍ਰਸੰਨ ਗੁਰ ਦੇਵਾ।
ਤਿਨ ਪ੍ਰਭ ਜਬ ਆਇਸ ਮੋਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ।

ਦੋਹਰਾ ॥

ਜਬ ਆਇਸ ਪ੍ਰਭੁ ਕੋ ਭਇਓ ਜਨਮ ਧਰਾ ਜਗ ਆਇ।
ਅਬ ਮੈਂ ਕਥਾ ਸੰਛੇਪ ਤੇ ਸਭ ਹੂੰ ਕਹਤ ਸੁਨਾਇ।

ਆਗਿਆ ਕਾਲ ਜਗ ਪ੍ਰਵੇਸ ਕਰਨ ਖਸਟਮੋਂ ਧਿਆਇ ਤੋਂ ਅਗੇ

# ਅਥ ਕਬਿ ਜਨਮ ਕਥਨੰ

ਚੌਪਈ ॥

ਮੁਰ ਪਿਤ ਪੂਰਬ ਕੀਯਸ ਪਿਆਨਾਂ।ਭਾਂਤ ਭਾਂਤ ਕੇ ਤੀਰਥ ਨਾਨਾਂ।
ਜਬ ਹੀ ਜਾਤ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।
ਤਹੀ ਪ੍ਰਕਾਸ ਹਮਾਰਾ ਭਯੋ । ਪਟਨਾ ਸ਼ਹਿਰ ਬਿਖੈ ਭਵ ਲਯੋ।
ਮਦ੍ਰ ਦੇਸ ਹਮ ਕੋ ਲੇ ਆਏ । ਭਾਂਤ ਭਾਂਤ ਦਾਈਅਨ ਦੁਲਰਾਏ।
ਕੀਨੀ ਅਨਿਕ ਭਾਂਤ ਤਨ ਰਛਾ। ਦੀਨੀ ਭਾਂਤ ਭਾਂਤ ਕੀ ਸਿਛਾ।
ਜਬ ਹਮ ਧਰਮ ਕਰਮ ਮੋਂ ਆਏ।ਦੇਵ ਲੋਕ ਤਬ ਪਿਤਾ ਸਿਧਾਏ।

—o—

ਤਰਨ ਸਿੰਘ ਹਿੰਦੂ ਚੱਕ, ਜ਼ਿਲਾ ਗੁਜਰਾਂ ਵਾਲਾ ।
ਹਾਲ—ਰਾਮ ਪੁਰ ਜ਼ਿਲਾ ਹਿਸਾਰ



੧ ੴ ਸਤਿਗੁਰ ਪ੍ਰਸਾਦਿ ॥

## ਦੁਆਦਸ
## ਗੁਰ ਪ੍ਰਕਾਸ਼, ਗੁਰ ਪ੍ਰਨਾਲੀ, ਗੁਰ ਬੰਸਾਵਲੀ

ਸ੍ਰੀ ਗੁਰੂ ਨਾਨਕ ਜੀ ਦਾ ਪ੍ਰਕਾਸ਼, ਭਾਈ ਬਾਲੇ ਵਾਲੀ ਸਾਖੀ ਤੇ ਭਾਈ ਗੁਰਦਾਸ ਜੀ ਤੇ ਭਾਈ ਸੰਤੋਖ ਸਿੰਘ ਜੀ ਕਰਤਾ 'ਸੂਰਜ ਪ੍ਰਕਾਸ਼' ਤੇ ਗਿਆਨੀ ਗਿਆਨ ਸਿੰਘ ਜੀ ਕਰਤਾ 'ਪੰਥ ਪ੍ਰਕਾਸ਼' ਅਨੁਸਾਰ ਇਸ ਦੇ ਪੂਰੇ ਖਲਾਸੇ ਲਈ ਮੇਰੇ

## 'ਪੰਜ ਨਿਰਨੇ' ਪੜ੍ਹੋ।

ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ।

੧੫੨੬ ਬਿਕਰਮੀਂ ਕੱਤਕ ਪੂਰਨਮਾਸ਼ੀ ਪ੍ਰਗਟੇ ਸ੍ਰੀ ਗੁਰੂ ਨਾਨਕ ਦੇਵ ਜੀ। ਬੇਦੀ ਬੰਸ, ਪਿਤਾ ਮਹਿਤਾ ਕਾਲੂ ਜੀ ਮਾਤਾ ਤ੍ਰਿਪਤਾ ਜੀ। ਜਨਮ ਸਥਾਨ ਰਾਇ ਭੋਇ ਦੀ ਤਲਵੰਡੀ ਨਨਕਾਣਾ ਸਾਹਿਬ ਜੋ ਹੁਣ ਪਾਕਿਸਤਾਨ ਵਿਚ ਹੈ। ਭੈਣ ਬੇਬੇ ਨਾਨਕੀ ਜੀ। ਮਹਿਲ ਸੁਲਖਨੀ ਜੀ। ਸਪੁਤ੍ਰ ਬਾਬਾ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ।

ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ।

ਜਨਮੇ ੫ ਵੈਸਾਖ ਬ੍ਰਿ: ੧੫੬੧ ਪਿਤਾ ਭਾਈ ਫੇਰੂ ਤ੍ਰੇਹਣ ਖਤਰੀ। ਮਾਤਾ ਦਇਆ ਕੌਰ। ਜਨਮ ਅਸਥਾਨ ਮਤੇ ਦੀ ਸਰਾਏਂ ਜ਼ਿਲਾ ਫੀਰੋਜ਼ਪੁਰ। ਪਹਿਲਾ ਨਾਉਂ ਲਹਿਣਾਂ। ਮਹਿਲ ਖੀਵੀ ਜੀ। ਸਪੁਤ੍ਰ ਦਾਸੂ ਤੇ ਦਾਤੂ ਜੀ। ਬੀਬੀਆਂ ਅਮਰੋ ਤੇ ਅਣੋਖੀ।

ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰ ਦਾਸ ਜੀ।

ਜਨਮੇ ੧੫੨੬ ਬਿ: ਜੇਠ ੧੦। ਪਿੰਡ ਬਾਸਰਕੇ ਪਿਤਾ ਤੇਜ ਭਾਨ। ਭੱਲੇ ਖਤਰੀ। ਮਾਤਾ ਸੁਲਖਣੀ। ਮਹਿਲ ਮਨਸਾ ਦੇਵੀ। ਸਪੁਤ੍ਰ ਬਾਬਾ ਮੋਹਨ ਜੀ ਅਤੇ ਮੋਹਰੀ ਜੀ। ਪੁਤ੍ਰੀਆਂ ਦਾਨੀ ਜੀ ਤੇ ਭਾਨੀ ਜੀ।

ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ।

ਜਨਮੇ ੨੬ ਅੱਸੂ ਬਿ: ੧੫੯੧ ਲਾਹੌਰ ਚੂਨਾਂ ਮੰਡੀ। ਪਿਤਾ ਸੋਢੀ ਹਰਿਦਾਸ। ਮਾਤਾ ਦਇਆ। ਪਹਿਲਾ ਨਾਮ ਜੇਠਾ। ਮਹਿਲ ਭਾਨੀ ਜੀ। ਸਪੁਤ੍ਰ ਪ੍ਰਿਥੀ ਚੰਦ, ਮਹਾਂ ਦੇਵ, ਅਰਜਨਦੇਵ ਜੀ

ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ

ਜਨਮੇ ੧੯ ਵੈਸਾਖ ਸੰਮਤ ੧੬੨੦ ਪਿਤਾ ਗੁਰੂ ਰਾਮਦਾਸ ਜੀ। ਮਾਤਾ ਭਾਨੀ ਜੀ। ਮਹਿਲ ਗੰਗਾ ਜੀ। ਸਪੁਤ੍ਰ ਗੁਰੂ ਹਰਿਗੋਬਿੰਦ ਜੀ।

ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਜੀ।

ਪ੍ਰਗਟੇ ਸੰਮਤ ੧੬੫੨ ਬਿ: ਅਮ੍ਰਿਤਸਰ। ਪਿਤਾ ਗੁਰੂ ਅਰਜਨ ਦੇਵ ਜੀ। ਮਹਿਲ ਦਮੋਦਰੀ ਜੀ, ਨਾਨਕੀ ਜੀ,

ਮਰਵਾਹੀ ਜੀ। ਸਪੁਤ੍ਰ ਬਾਬਾ ਗੁਰਦਿਤਾ ਜੀ,ਸੂਰਜ ਮਲ ਜੀ, ਅਣੀ ਰਾਏ ਜੀ, ਅਟਲ ਰਾਏ ਜੀ, ਤੇਗ ਬਹਾਦਰ ਜੀ। ਪੁਤਰੀ ਵੀਰੋ ਜੀ।

ਸਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਰਾਇ ਜੀ।

ਜਨਮੇ ਬਿ: ੧੬੮੬ ਪਿਤਾ ਬਾਬਾ ਗੁਰਦਿਤਾ ਜੀ।ਮਾਤਾ ਨਿਹਾਲ ਕੌਰ ਜੀ। ਮਹਿਲ ਕ੍ਰਿਸ਼ਨ ਕੌਰ ਜੀ, ਤੋਖੀ, ਅਨੋਖੀ, ਲਡਿਕੀ, ਚੰਦ ਕੌਰ, ਪ੍ਰੇਮ ਕੌਰ, ਰਾਮ ਕੌਰ ਇਕੋ ਬਾਪ ਦੀਆਂ ਧੀਆਂ। ਸਪੁਤ੍ਰ ਰਾਮ ਰਾਏ। ਗੁਰੂ ਹਰਿ ਕ੍ਰਿਸ਼ਨ ਜੀ।

ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

ਜਨਮੇ ਬਿ: ੧੭੧੩ ਪਿਤਾ ਗੁਰੂ ਹਰਿ ਰਾਏ ਜੀ। ਮਾਤਾ ਕਿਸ਼ਨ ਕੌਰ ਜੀ।

ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ।

ਜਨਮੇ ੧੬੭੯ ਬਿ: ਅਮ੍ਰਿਤਸਰ ਪਿਤਾ ਗੁਰੂ ਹਰਿ ਗੋਬਿੰਦ ਜੀ। ਮਾਤਾ ਨਾਨਕੀ ਜੀ। ਮਹਿਲ ਗੁਜਰੀ ਜੀ। ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਪ੍ਰਗਟੇ ਪਟਨੇ ਸਾਹਿਬ ਪੋਹ ਸੁਦੀ ਸਤਵੀਂ ੨੩ ਪੋਹ ੧੭੨੩ ਬਿ: ਪਿਤਾ ਗੁਰੂ ਤੇਗ ਬਹਾਦਰ ਜੀ। ਮਾਤਾ ਗੁਜਰੀ ਜੀ। ਮਹਿਲ ਜੀਤੋ ਜੀ, ਸੁੰਦਰੀ ਜੀ, ਸਾਹਿਬ ਦੇਵੀ ਜੀ। ਸਪੁਤ੍ਰ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ ਬਾਬਾ ਫਤਹ ਸਿੰਘ ਜੀ।

ਯਾਰਵੀਂ ਪਾਤਸ਼ਾਹੀ ਸ੍ਰੀ ਗੁਰੂ ਬਾਲਕ ਸਿੰਘ ਜੀ।

ਪ੍ਰਗਟੇ ਸਰਵਾਲੇ ਪਿੰਡ ਜ਼ਿਲਾ ਅਟਕ ਬਿਕ੍ਰਮੀ ੧੮੪੧ ਪੂਰਨਮਾਸ਼ੀ ਦਿਵਸ ਹੋਲਾ, ਪਿਤਾ ਦਿਆਲ ਸਿੰਘ ਜੀ ਅਰੋੜੇ ਬਤਰੇ, ਮਾਤਾ ਭਾਗ ਭਰੀ, ਮਹਿਲ ਤੋਤੀ ਜੀ।

ਬਾਰਵੀਂ ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

ਪ੍ਰਗਟੇ ਸ੍ਰੀ ਭੈਣੀ ਸਾਹਿਬ ਜ਼ਿਲਾ ਲੁਧਿਆਣਾ ਮਾਘ ਸੁਦੀ ਪੰਚਮੀ ਬਸੰਤ ਗੁਰਵਾਰ ਅਮ੍ਰਿਤ ਵੇਲੇ ਬਿ: ੧੮੭੨। ਪਿਤਾ ਬਾਬਾ ਜੱਸਾ ਸਿੰਘ ਜੀ। ਮਾਤਾ ਸਦਾ ਕੌਰ ਜੀ। ਮਹਿਲ ਮਾਤਾ ਜੱਸਾ ਜੀ। ਪੁਤਰੀਆਂ ਦਇਆ ਕੌਰ ਤੇ ਨੰਦਾਂ ਜੀ।

ਜੋਤਿ ਕਾ ਜਾਮਾਂ

ਸ੍ਰੀ ਗੁਰੂ ਹਰੀ ਸਿੰਘ ਜੀ।

ਪ੍ਰਗਟੇ ਸ੍ਰੀ ਭੈਣੀ ਸਾਹਿਬ ਸੰਮਤ ੧੮੭੬ ਅੱਸੂ ਦੇ ਤੀਜੇ ਨਰਾਤੇ ਬੁਧਵਾਰ। ਪਹਿਲਾ ਨਾਉਂ ਬੁਧ ਸਿੰਘ ਜੀ। ਪਿਤਾ ਬਾਬਾ ਜੱਸਾ ਸਿੰਘ ਜੀ। ਮਾਤਾ ਸਦਾ ਕੌਰ ਜੀ। ਮਹਿਲ ਮਾਤਾ ਸਾਹਿਬ ਕੌਰ ਜੀ। ਮਾਤਾ ਜੀਊਣ ਕੌਰ ਜੀ ਫਤਹ ਕੌਰ ਜੀ। ਸਪੁਤ੍ਰ ਸਤਿਗੁਰੂ ਪਰਤਾਪ ਸਿੰਘ ਜੀ। ਮਹਾਰਾਜਾ ਨਿਹਾਲ ਸਿੰਘ ਜੀ ਮਹਾਰਾਜ ਗੁਰ ਦਿਆਲ ਸਿੰਘ ਜੀ।

ਅਟੱਲ ਪ੍ਰਤਾਪੀ ਵਡੇ ਪ੍ਰਤਾਪ ਵਾਲੇ।

ਸਤਿਗੁਰੂ ਪਰਤਾਪ ਸਿੰਘ ਜੀ।

ਪ੍ਰਗਟੇ ਬਿ:੧੯੪੬ਚੇਤਰ ਵਦੀ ਤੀਜ ਐਤਵਾਰ ਫੁਹਾਰ ਹੁੰਦੀ ਸ੍ਰੀ ਭੈਣੀ ਸਾਹਿਬ।ਪਿਤਾ ਗੁਰੂ ਹਰੀ ਸਿੰਘ ਜੀ ਮਾਤਾ ਜਿਊਣਕੌਰ ਜੀ। ਸਪੁਤ੍ਰ ਗੁਰੂ ਜਗਜੀਤ ਸਿੰਘ ਜੀ ਮਹਾਰਾਜ ਬੀਰ ਸਿੰਘ ਜੀ।

ਗੁਰੂ ਜਗਜੀਤ ਸਿੰਘ ਜੀ।

ਪ੍ਰਗਟੇ ਕਤਕ ਸੁਦੀ ਤ੍ਰੌਦਸੀ ਅੰਮ੍ਰਿਤ ਵੇਲੇ ਸੋਮਵਾਰ ੯ ਮਘਰ ਬਿ: ੧੯੭੭ ਭੈਣੀ ਸਾਹਿਬ ਜ਼ਿਲਾ ਲੁਧਿਆਣਾ। ਪਿਤਾ ਸਤਿਗੁਰੂ ਪਰਤਾਪ ਸਿੰਘ ਜੀ। ਮਾਤਾ ਭੂਪਿੰਦਰ ਕੌਰ ਜੀ। ਮਹਿਲ ਬੇਬੇ ਰਜਿੰਦਰ ਕੌਰ ਜੀ। ਚੰਦ ਕੌਰ ਜੀ।

ਮਹਾਰਾਜ ਬੀਰ ਸਿੰਘ ਜੀ।

ਜਨਮੇ ੨ ਕਤਕ ੧੯੮੦ ਬਿ:। ਪਿਤਾ ਸਤਿਗੁਰੂ ਪਰਤਾਪ ਸਿੰਘ।ਮਾਤਾ ਭੂਪਿੰਦਰ ਕੌਰ ਜੀ। ਮਹਿਲ ਬੇਬੇ ਦਲੀਪ ਕੌਰ ਜੀ। ਸਪੁਤ੍ਰ ਠਾਕੁਰ ਦਲੀਪ ਸਿੰਘ ਜੀ ਤੇ ਛੋਟੇ ਠਾਕੁਰ ਜੀ।

ਠਾਕੁਰ ਦਲੀਪ ਸਿੰਘ ਜੀ।

ਜਨਮੇਂ ੨੩ ਸੌਣ ਗੁਰਵਾਰ ੨੦੧੦ ਬਿ: ਭੈਣੀ ਸਾਹਿਬ।ਪਿਤਾ ਮਹਾਰਾਜ ਬੀਰ ਸਿੰਘ ਜੀ।ਮਾਤਾ ਦਲੀਪ ਕੌਰ ਜੀ।

ਛੋਟੇ ਠਾਕੁਰ

ਤਿੰਨ ਸੌਣ ੨੦੧੫ ਜਨਮੇਂ ਸ੍ਰੀ ਭੈਣੀ ਸਾਹਿਬ। ਗੁਰੂ ਕੁਲੇ।

ਤਰਨ ਸਿੰਘ ਹਿੰਦੂ ਚੱਕ,
ਜ਼ਿਲਾਂ ਗੁਜਰਾਂ ਵਾਲਾ।
ਹੁਣ—ਰਾਮਪੁਰ ਜ਼ਿਲਾ ਹਿਸਾਰ।

ੴ ਸਤਿਗੁਰ ਪ੍ਰਸਾਦਿ ॥

ਡੰਡਉਤ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ।
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰ ਹਥ ।

ਦੋ ਪੜ੍ਹਨ ਬਾਅਦ ਜੋ ਮੈਂ ਬਾਬੇ ਲਾਭ ਸਿੰਘ ਜੀ ਢਾਡੀ ਪਿੰਡ ਸੰਗ ਢੇਸੀਆਂ ਜ਼ਿਲਾ ਜਲੰਧਰ ਪਾਸੋਂ ਸੁਣਦਾ ਰਿਹਾ ਹਾਂ । ਭੈਣੀ ਸਾਹਿਬ ਤੇ ਹੋਰ ਕਈ ਦੀਵਾਨਾਂ ਵਿਚ ਸਤਿਗੁਰੂ ਜੀ ਦੇ ਸੋਹਵੇਂ ।

ਬਾਬਾ ਕਾਲੂ ਜੀ, ਮਾਤਾ ਤ੍ਰਿਪਤਾ ਜੀ, ਬੇਬੇ ਨਾਨਕੀ ਜੀ, ਸ੍ਰੀ ਚੰਦ ਜੀ, ਲਖਮੀ ਦਾਸ ਜੀ, ਮਾਤਾ ਸੁਲਖ਼ਣੀ ਜੀ ਮੂਲੇ ਚੋਣੇ ਘੋਮੇ ਧੀ ਜੀ ।

ਭਾਈ ਫੇਰੂ ਜੀ, ਮਾਤਾ ਦਇਆ ਕੌਰ ਜੀ, ਮਾਤਾ ਖੀਵੀ ਜੀ, ਦਾਤੂ ਦਾਸੂ ਜੀ ।

ਤੇਜੋ ਜੀ, ਮਾਤਾ ਸੁਲਖਣੀ ਜੀ, ਗੁਰੂ ਅਮਰਦਾਸ ਜੀ, ਮੋਹਨ, ਮੋਹਰੀ ਜੀ, ਲਖੋ ਜੀ, ਬੀਬੀ ਦਾਨੀ ਜੀ, ਭਾਨੀ ਜੀ।

ਭਾਈ ਹਰਿਦਾਸ ਜੀ, ਮਾਤਾ ਦਇਆ ਕੌਰ ਜੀ, ਗੁਰੂ ਰਾਮਦਾਸ ਜੀ, ਬੀਬੀ ਭਾਨੀਜੀ, ਪਿਰਥੀ ਚੰਦ, ਮਹਾਂ ਦਿਓ ਗੁਰੂ ਅਰਜਨ ਪੜਦੇ ਕਰਜਨ ਜੀ ।

ਮਹਿਲ ਰੀਗਾ ਜੀ, ਪਿਤਾ ਗੁਰੂ ਰਾਮਦਾਸ ਜੀ,

ਮਾਤਾ ਭਾਨੀ ਜੀ ਗੁਰੂ ਹਰਗੋਬਿੰਦ ਜੀ।

ਮਹਿਲ ਮਾਤਾ ਦਮੋਦਰੀ ਜੀ, ਮਾਤਾ ਨਾਨਕੀ ਜੀ, ਮਾਤਾ ਮਰਵਾਹੀ ਜੀ, ਬਾਬਾ ਗੁਰਦਿਤਾ ਜੀ, ਦੀਨ ਦੁਨੀ ਦਾ ਟਿੱਕਾ, ਜਿਨ ਸਿਖਾਂ ਪੁਤਾਂ ਨੂੰ ਸਭ ਕੁਝ ਦਿਤਾ। ਸੂਰਜ ਮੱਲ, ਅਣੀ ਰਾਏ, ਅਟਲ ਰਾਏ ਜੀ, ਗੁਰੂ ਤੇਗ ਬਹਾਦਰ ਜੀ, ਬੀਬੀ ਵੀਰੋ ਜੀ।

ਮਾਤਾ ਨੇਤੀ ਜੀ, ਧੀਰਮਲ ਜੀ, ਗੁਰੂ ਹਰਿ ਰਾਇ ਸਾਹਿਬ ਜੀ, ਰਾਮਰਾਏ ਜੀ, ਗੁਰੂ ਹਰਿ ਕ੍ਰਿਸ਼ਨ ਜੀ।

ਗੁਰੂ ਹਰਿ ਕ੍ਰਿਸ਼ਨ ਜੀ।

ਗੁਰੂ ਤੇਗ ਬਹਾਦਰ ਜੀ, ਹਿੰਦ ਦੀ ਚਾਦਰ, ਮਾਤਾ ਗੁਜਰੀ ਜੀ, ਗੁਰੂ ਗੋਬਿੰਦ ਸਿੰਘ ਜੀ।

ਗੁਰੂ ਗੋਬਿੰਦ ਸਿੰਘ ਜੀ, ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ, ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜ਼ੋਰਾਵਰ ਸਿੰਘ ਜ਼ੀ, ਫ਼ਤਹ ਸਿੰਘ ਜ਼ੀ। ਗੁਰੂ ਗੋਬਿੰਦ ਸਿੰਘ ਜੀ ਤੇਗ ਕੇ ਧਨੀ।

ਬਾਬਾ ਸੋਭਾ ਸਿੰਘ ਜ਼ੀ, ਬਾਬਾ ਦਿਆਲ ਸਿੰਘ ਜ਼ੀ, ਗੁਰੂ ਬਾਲਕ ਸਿੰਘ ਜ਼ੀ, ਮਾਤਾ ਭਾਗਭਰੀ ਜ਼ੀ, ਮਾਤਾ ਤੋਤੀ ਜ਼ੀ।

ਬਾਬਾ ਲਧਾ ਸਿੰਘ ਜੀ, ਬਾਬਾ ਭੰਗਾ ਸਿੰਘ ਜ਼ੀ, ਬਾਬਾ ਜਸਾ ਸਿੰਘ ਜ਼ੀ, ਮਾਤਾ ਸਦਾ ਕੌਰ ਜ਼ੀ, ਮਾਤਾ ਜੱਸਾਂ ਜੀ, ਕਰਨ ਕਾਰਨ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ,

ਖਿਮਾਂ ਕੇ ਮਾਲਕ ਗੁਰੂ ਹਰੀ ਸਿੰਘ ਜੀ।

ਸੋਢੀ ਬੇਦੀ ਕਾਲ ਰਾਏ ਕਾਲ ਕੇਤ ਕੇ,
ਕਾਲ ਕੇਤ ਕਾਲ ਰਾਏ ਲਊ ਕੁਸ਼ੂ ਕੇ,
ਲਊ ਕੁਸ਼ੂ ਰਾਮ ਕੇ,
ਰਾਮ ਜੀ ਦਸਰਥ ਕੇ,
ਦਸਰਥ ਅਜ ਕੇ,
ਅਜ ਰਘੁ ਕੇ,
ਰਘੁ ਮਨੂੰ ਕੇ,
ਮਨੂੰ ਦਲੀਪ ਕੇ,
ਦਲੀਪ ਮਾਨ ਧਾਤਾ ਕੇ,
ਮਾਨ ਧਾਤਾ ਸੂਰਜ ਕੇ,
ਸੂਰਜ਼ ਕਸ਼ਪ ਕੇ,
ਕਸ਼ਪ ਬਰਮਾਂ ਕੇ,
ਬਰਮਾਂ ਪ੍ਰਮੇਸ਼ਰ ਕੇ,
ਪਰਮੇਸ਼ਰ ਸਚ ਕੇ, ਧਰਮ ਕੇ,
ਭਗਤਾਂ ਕੇ, ਅੰਗ ਸੰਗ ਦੀਵਾਨ ਹਰੇ।

ਇਹ ਉਹ ਗੁਰ ਪ੍ਰਨਾਲੀ ਹੈ। ਜੋ ਗੁਰੂ ਹਰਿ ਗੁਬਿੰਦ ਜੀ ਤੋਂ ਲੈ ਢਾਡੀ ਲੋਕ ਆਪਣੀ ਸ਼ਰਧਾ ਨਾਲ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪਰਤਾਪ ਸਿੰਘ ਜੀ ਤਕ ਸੰਗਤ ਵਿਚ ਉਚਾਰ ਸੁਣਾਂਦੇ ਰਹੇ ਹਨ।

"ਤਰਨ ਸਿੰਘ"
ਰਾਮ ਪੁਰ

ਪ੍ਰਸਿੱਧ ਗੁਰਪੁਰਬ ਦਿਵਸ ਮਨਾਏ ਜਾਂਦੇ।

## ਪ੍ਰਕਾਸ਼ ਦਿਵਸ

੧. ਗੁਰੂ ਨਾਨਕ ਦੇਵ ਜੀ ਦਾ ਕਤਕ ਪੂਰਨਮਾਸੀ ਹਰਿ ਗੁਰ ਅਸਥਾਨ ਤੇ ਗੁਰ ਸਿਖੀ ਨਗਰ।

੨. ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਵਸ ਜੇਠ ਸੁਦੀ ਚੌਥ।

੩. ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ, ਮਘਰ ਸੁਦੀ ਪੰਜ।

੪. ਪ੍ਰਕਾਸ਼ ਦਿਨ ਗੁਰੂ ਗੋਬਿੰਦ ਸਿੰਘ ਜੀ, ਪੋਹ ਸੁਦੀ ਸਤਵੀਂ

੫. ਪ੍ਰਕਾਸ਼ ਦਿਨ ਗੁਰੂ ਬਾਲਕ ਸਿੰਘ ਜੀ, ਹੋਲਾ ਦਿਵਸ ਪੂਰਨਮਾਸ਼ੀ।

੬. ਪ੍ਰਕਾਸ਼ ਦਿਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਬਸੰਤ ਪੰਚਮੀ।

੭. ਪ੍ਰਕਾਸ਼ ਦਿਵਸ ਚੇਤ ਵਦੀ ਤੀਜ। ਸਤਿਗੁਰੂ ਪ੍ਰਤਾਪ ਸਿੰਘ ਜੀ ਵਡੇ ਪ੍ਰਤਾਪ ਵਾਲੇ।

੮. ੨੫-੨੬ ਭਾਦਰੋਂ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ ਮੇਲਾ ਤੇ ਗੁਰੂ ਜਗਜੀਤ ਸਿੰਘ ਜੀ ਦਾ ਦਸਤਾਰ ਬੰਦੀ ਦਿਵਸ।

੯. ੨੩ ਮੱਘਰ ਗੁਰਵਾਰ ਠਾਕੁਰ ਦਲੀਪ ਸਿੰਘ ਜੀ ਦਾ ਪ੍ਰਕਾਸ਼ ਦਿਵਸ।

# ਸਥਾਨਾਂ ਦਾ ਵੇਰਵਾ

੧. ਨਨਕਾਣਾਂ ਸਾਹਿਬ।

੨. ਲਾਹੌਰ ਡੇਹਰਾ ਸਾਹਿਬ।

੩. ਦਿਲੀ ਚਾਂਦਨੀ ਚੌਂਕ।

੪. ਪਟਨਾ ਸਾਹਿਬ ਜੀ।

੫. ਨਾਮਧਾਰੀ ਪੰਥ ਵਿਚ ਤੇ ਸਿਖ ਪੰਥ ਵਿਚ ਤੇ ਅਨੰਦ ਪੁਰ ਸਾਹਿਬ।

੬. ਨਾਮਧਾਰੀ ਪੰਥ ਤੇ ਸਭ ਹਿੰਦੁਸਤਾਨੀ।

੭. ਸਤਿਗੁਰੂ ਜੀ ਦੀ ਸੰਗਤ ਤੇ ਗੁਰੂ ਜਗਜੀਤ ਸਿੰਘ ਜੀ

੮. ਸ੍ਰੀ ਭੈਣੀ ਸਾਹਿਬ ਜੀ ਮੇਲਾ।

੯. ਭਾਈ ਵਜ਼ੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਗੁਰੂ ਕੇ ਲਾਂਗਰੀ ਜਿਥੇ ਹੋਣ।

ਉਂਞ ਤੇ ਹਰ ਗੁਰ ਸਿਖ ਜਿਥੇ ਹੋਵੇ ਹੱਕ ਹੈ ਪਰ ਪਾਕਿਸਤਾਨ ਨੇ ਕਈ ਸਥਾਨ ਨਹੀਂ ਹਰ ਇਕ ਸਿਖ ਦੇ ਜਾਣ ਜੋਗ ਰਹਿਣ ਦਿਤੇ।

ਤਰਨ ਸਿੰਘ ਰਾਮ ਪੁਰ



ੴ ਸਤਿਗੁਰ ਪ੍ਰਸਾਦਿ ॥

## ਸ਼ਹੀਦੀ ਦਿਵਸ

ਸ੍ਰੀ ਫਤਹ ਗੜ੍ਹ ਸਾਹਿਬ ੧੩ ਪੋਹ ਸਾਹਿਬਜ਼ਾਦੇ ਜੋਰਾਵਰ ਸਿੰਘ ਜੀ ਤੇ ਫਤਹ ਸਿੰਘ ਜੀ ਸਾਹਿਬ।

ਸ੍ਰੀ ਅਮ੍ਰਿਤਸਰ ਰਾਮਬਾਗ ਦੀ ਬੋਹੜ ਨਾਲ ਆਪੇ ਗਲ ਰਸੇ ਪਾ ਹੋਏ ਸ਼ਹੀਦ ਸ਼ਬਦ ਪੜ੍ਹਦੇ। ਭਾਈ ਬੀਹਲਾ ਸਿੰਘ ਜੀ ਨਾਰਲੀ ਜ਼ਿਲਾ ਲਾਹੌਰ, ਫਤੇਹ ਸਿੰਘ ਜੀ ਅਮ੍ਰਿਤਸਰ, ਹਾਕਮ ਸਿੰਘ ਜੀ ਮੌੜੇ ਜ਼ਿਲਾ ਅਮ੍ਰਿਤਸਰ,ਲਹਿਣਾ ਸਿੰਘ ਜੀ ਅਮ੍ਰਿਤਸਰ ੩੧ ਭਾਦਰੋਂ ੧੯੨੮ ਬਿ: ੧੫ ਸਤੰਬਰ ੧੮੭੧ ਤੇ ਬੀੜਾ ਸਿੰਘ ਜੀ ਠਟੇ ਵਾਲੇ ੧੮੭੩ ਅਗਸਤ ਵਿਚ ਫਾਂਸੀ ਉਸੇ ਬੋਹੜ ਨਾਲ।

## ਰਾਏ ਕੋਟ ਹੋਏ ਸ਼ਹੀਦ

੨੧ ਸੌਣ ੧੯੨੮ ਬਿ: ੫ ਅਗਸਤ ੧੮੭੧ ਭਾਈ ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਜੀ, ਪਿਥੋ ਰਿਆਸਤ ਨਾਭਾ।

੧੨ ਮਘਰ ੧੯੨੮ ਬਿ: ੨੬ ਨਵੰਬਰ ੧੮੭੧ ਜੇਲ

ਪਾਸ ਲੁਧਿਆਣੇ। ਗਿਆਨੀ ਸਿੰਘ ਜੀ ਮੰਡੀ ਤੇ ਰਤਨ ਸਿੰਘ ਜੀ ਨਾਈ ਵਾਲਾ ਬੇਦੋਸ਼ੇ ਹੀ ਚੁਗਲਾਂ ਦੇ ਕਹੇ।

## ਮਲੇਰ ਕੋਟਲੇ ਹੋਏ ਸ਼ਹੀਦ

ਤੋਪਾਂ ਸੌਂਹੇ ਆਪੇ ਆ ਖੜੇ ਸਗੋਂ ਵੀਮਾਂ ਜੋੜ ਤੇ ਦਾੜ੍ਹੀ ਦੁਸ਼ਮਨ ਦੀ ਨੂੰ ਝਟਕਾ ਲਾ। ੬-੭ ਮਾਘ ੧੯੨੯, ੧੭-੧੮ ਜਨਵਰੀ ੧੮੭੨।

## ਰਿਆਸਤ ਪਟਿਆਲਾ

ਸਕਰੌਦੀ ਦੇ ਸਰਦਾਰ ਹੀਰਾ ਸਿੰਘ, ਲਹਿਣਾ ਸਿੰਘ ਜੀ, ਭਾਈ ਮਿਤ ਸਿੰਘ ਜੀ ਰਵਿਦਾਸੀਆ। ਰੜ ਦੇ ਅਤਰ ਸਿੰਘ, ਸੱਦਾ ਸਿੰਘ, ਹੀਰਾ ਸਿੰਘ, ਹਰਨਾਮ ਸਿੰਘ, ਗੁਰਦਿਤ ਸਿੰਘ, ਨਰਾਇਣ ਸਿੰਘ, ਬਿਸ਼ਨ ਸਿੰਘ ਜੀ।

ਬਰਨਾਲੇ ਦੇ—ਨਥਾ ਸਿੰਘ, ਵਰਿਆਮ ਸਿੰਘ, ਰਤਨ ਸਿੰਘ ਜੀ।

ਬਾਲੀਆਂ ਦੇ—ਅਤਰ ਸਿੰਘ, ਫਤਹ ਸਿੰਘ ਜੀ।
ਸੂਮ ਦੇ—ਵਰਿਆਮ ਸਿੰਘ, ਬੀਰ ਸਿੰਘ ਜੀ।
ਫੁਲੇੜਾ ਦੇ—ਸੁਜਾਨ ਸਿੰਘ ਜੀ।
ਦਿਆਲ ਪੁਰ ਦੇ—ਕਾਲਾ ਸਿੰਘ ਜੀ।
ਰੰਗੀਆਂ ਦੇ—ਨਰੈਣ ਸਿੰਘ ਜੀ।
ਕਾਂਝਲੇ ਦੇ—ਜੈਮਲ ਸਿੰਘ ਜੀ।
ਦੀਵੇ ਦੇ—ਸ਼ੇਰ ਸਿੰਘ ਜੀ।
ਹੰਢਿਆਏ ਦੇ—ਨੰਦ ਸਿੰਘ ਜੀ।




ਮਲੋਦ ਮਰੇ ਸੀ ਗੌਰਖ ਜੀ। ੨੪

## ਰਿਆਸਤ ਨਾਭਾ ਦੇ

ਧਨੌਲੇ ਦੇ—ਕਟਾਰ ਸਿੰਘ ਜੀ।
ਗੁਰੂ ਸਰ ਦੇ—ਪਰਸਾ ਸਿੰਘ ਜੀ।
ਭਦਲ ਥੂਹੇ ਦੇ—ਧਿਆਨ ਸਿੰਘ, ਰਤਨ ਸਿੰਘ ਜੀ।
ਦਿਆਲ ਗੜ੍ਹ ਦੇ—ਅਤਰ ਸਿੰਘ, ਭੂਪ ਸਿੰਘ ਜੀ।
ਹਰੀ ਪੁਰ ਦੇ—ਗੁਜਰ ਸਿੰਘ ਜੀ।
ਗਿੱਲਾਂ ਦੇ--ਹਰਨਾਮ ਸਿੰਘ ਜੀ।(੮)

## ਰਿਆਸਤ ਜੀਂਦ ਦੇ

ਗਾਗੜ ਪੁਰ ਦੇ—ਖੜਗ ਸਿੰਘ, ਪਰੇਮ ਸਿੰਘ ਜੀ।
ਮੰਡੀ ਦੇ—ਹਰਨਾਮ ਸਿੰਘ ਜੀ। (੩)

## ਰਿਆਸਤ ਮਲੇਰ ਕੋਟਲੇ ਦੇ

ਫਰਵਾਹੀ ਦੇ—ਗੁਰਮੁਖ ਸਿੰਘ ਜੀ ਨੰਬਰਦਾਰ
ਤੇ ਭੂਪ ਸਿੰਘ ਖੜਕ ਸਿੰਘ ਜੀ
ਬੇਲ ਸਿੰਘ ਜੀ
ਚੂੰਘ ਦੇ—ਨਰੈਣ ਸਿੰਘ ਜੀ।
ਚਕ ਕੂਕਿਆਂ ਦੇ—ਧਿਆਨ ਸਿੰਘ ਜੀ

## ਜ਼ਿਲਾ ਫੀਰੋਜ ਪੁਰ ਦੇ

ਮੂਜ ਦੇ—ਮਾਘਾ ਸਿੰਘ, ਮਾਤੂ ਸਿੰਘ, ਜੋਧ ਸਿੰਘ ਜੀ
ਸਾਦਕ ਦੇ—ਨਿਧਾਨ ਸਿੰਘ

ਧਮੋਟ ਦੇ–ਹਰਨਾਮ ਸਿੰਘ ਜੀ ।
ਗੰਜੀ ਦੇ– ਜਗਤ ਸਿੰਘ । (੬)

## ਜ਼ਿਲਾ ਲੁਧਿਆਣਾਂ ਚੋਂ

ਲੋਹਗੜ੍ਹ ਦੇ– ਦੇਵਾ ਸਿੰਘ ਜੀ ।
ਰੁਕੜੇ ਦੇ–ਉਤਮ ਸਿੰਘ, ਚੜ੍ਹਤ ਸਿੰਘ ਜੀ ।
ਲਹਿਰੇ ਦੇ–ਸੁਹੇਲ ਸਿੰਘ ਜੀ ।
ਚਾਉ ਦੇ–ਮਹਾਂ ਸਿੰਘ ਬੀਰ ਸਿੰਘ ਜੀ ।
ਪੀਰ ਦੇ ਕੋਟ ਦੇ–ਪ੍ਰੇਮ ਸਿੰਘ ਜੀ ।
ਸੰਗੋਵਾਲ ਦੇ–ਕਾਹਨ ਸਿੰਘ ਜੀ ।
ਬੱਲੋ ਦੇ–ਜੀਵਨ ਸਿੰਘ ਜੀ ।
ਰਬੋਂ ਦੇ–ਨੱਥਾ ਸਿੰਘ, ਵਜ਼ੀਰ ਸਿੰਘ ਜੀ ।
ਲਤਾਲੇ ਦੇ–ਮਹਾ ਸਿੰਘ, ਗੁਰਮੁਖ ਸਿੰਘ ਜੀ । (੧੩)
ਇਹ ਉਪਰ ਲਿਖੇ ਸ਼ਹੀਦ ੧੭ ਜਨਵਰੀ ਨੂੰ ਤੋਪਾਂ ਸੋਹੇ ਉਡੇ ਸੀ ।

## ਰਿਆਸਤ ਪਟਿਆਲਾ ਚੋਂ

ਮਕਰੌਦੀ ਦੇ–ਸਰਦਾਰ ਅਨੂਪ ਸਿੰਘ ਜੀ ।
ਬਾਲੀਆਂ ਦੇ–ਅਲਬੇਲ ਸਿੰਘ ਜਵਾਹਰ ਸਿੰਘ ਜੀ ।
ਕਾਂਝਲੇ ਦੇ–ਭਗਤ ਸਿੰਘ ਜੀ ।
ਮਲੂ ਮਾਜਰੇ ਦੇ–ਅਰੂੜ ਸਿੰਘ ਜੀ ।
ਜੋਗੇ ਦੇ–ਸ਼ਾਮ ਸਿੰਘ ਜੀ ।

## ਰਿਆਸਤ ਨਾਭਾ ਦੇ

ਪਿਥੋ ਦੇ—ਹੀਰਾ ਸਿੰਘ ਜੀ ।
ਗਿਲਾਂ ਦੇ—ਕੇਸਰ ਸਿੰਘ ਜੀ ।
ਭੱਦਲ ਬੂਹੇ ਦੇ—ਸੋਭਾ ਸਿੰਘ ਜੀ ।
ਝਬਾਲ ਦੇ—ਹਾਕਮ ਸਿੰਘ ਜੀ ।

## ਜ਼ਿਲਾ ਫੀਰੋਜ਼ ਪੁਰ

ਮਰ੍ਹਾਝ ਦੇ—ਵਰਿਆਮ ਸਿੰਘ ਜੀ ।
ਜੋ ਢੀਮਾਂ ਜੋੜ ਉਚੇ ਹੋ ਤੋਪ ਦੇ ਨਿਸ਼ਾਨੇ ਦੇ ਮੇਚੇ ਹੋਏ ਸੀ।

## ਜ਼ਿਲਾ ਲੁਧਿਆਣਾ

ਰਬੋਂ ਦੇ—ਸੇਵਾ ਸਿੰਘ ਸੁਜਾਨ ਸਿੰਘ ਜੀ ।
ਬੇਲਾ ਸਿੰਘ ਸੋਭਾ ਸਿੰਘ ਜੀ ।
ਛੰਨਾਂ ਦੇ—ਬਹਾਦਰ ਸਿੰਘ ਜੀ ।
ਵਾਲੀਆਂ ਦੇ—ਵਰਿਆਮ ਸਿੰਘ ਜੀ । (੧੬)

ਇਹ ੭ ਮਾਘ ੧੯੨੯ । ੧੮ ਜਨਵਰੀ ੧੮੭੨ ਨੂੰ ਸ਼ਹੀਦ ਹੋਏ, ਤੋਪਾਂ ਸਾਹਮਣੇ ਖੜੋ ।

## ਵੇਰਵਾ ਅਮ੍ਰਿਤਸਰ ਦੇ ਸਾਕੇ ਵਾਲਿਆਂ ਚੋਂ

ਮੇਹਰ ਸਿੰਘ ਲੋਪੋਕੇ, ਭਗਵਾਨ ਸਿੰਘ ਮਰ੍ਹਾਣਾਂ, ਲਛਮਣ ਸਿੰਘ ਚਾਹਲ । ਇਹ ਤਿੰਨੇ ਭਗੋੜੇ ਰਹੇ ਜੋ ਸਾਰੀ ਉਮਰ ਭੋਗ ਹੀ ਚੜ੍ਹੇ ਨਗਰੀਂ ।

ਲਾਲ ਸਿੰਘ ਅਮ੍ਰਿਤਸਰ ਦੇ ਪੁਲਸ ਦੇ ਸਿਪਾਹੀ ।

ਲਹਿਣਾ ਸਿੰਘ ਜੀ ਲੋਪੋਕੇ ਪੁਤਰ ਮਸੱਾਦਾ ਸਿੰਘ ਜੀ ਦੇ ਲਹਿਣਾ ਸਿੰਘ ਜੀ ਪੁਤਰ ਬੁਲਾਕਾ ਸਿੰਘ ਜੀ ਦੇ ਉਮਰ ਕੈਦ ਕਰ ਕਾਲੇ ਪਾਣੀ ਭੇਜੇ ਜੋ ਨਹੀਂ ਪਰਤੇ।

## ਮਲੌਦ ਸ਼ਹੀਦ ਹੋਏ

ਨੰਦ ਸਿੰਘ ਜੀ ਹੰਢਿਆਏ ਵਾਲੇ ਤੇ ਅਤਰ ਸਿੰਘ ਜੀ ਰੜ ਮਲੌਦ ੩ ਮਾਘ ਫਟੜ ਹੋਏ ਜੋ ਕਾਲੇ ਪਾਣੀ ਭੇਜੇ ਗਏ ਨਹੀਂ ਆਏ

ਭਗਵਾਨ ਸਿੰਘ ਜੀ ਨੰਗਲ ਪਟਿਆਲਾ
ਗਿਆਨ ਸਿੰਘ ਜੀ ਫਲੇਰੀ " "
ਥੰਮਨ ਸਿੰਘ ਜੀ " " "
ਮੋਹਰ ਸਿੰਘ ਜੀ ਅਲਾਵਲ ਪੁਰ ਜਲੰਧਰ
ਮਲੇਰ ਕੋਟਲੇ ਲੜਦੇ ਅੱਠ ਮਾਰੇ ਗਏ।

ਬਿਸ਼ਨ ਸਿੰਘ ਜੀ ਰੜ ਵਾਲੇ ਤਲਵਾਰ ਨਾਲ ਮਲੇਰ ਕੋਟਲੇ ੧੭ ਜਨਵਰੀ ਨੂੰ ਸ਼ਹੀਦ ਕੀਤੇ ਗਏ ਸੀ।

| | |
|---|---|
| ਅਮ੍ਰਿਤਸਰ ਹੋਏ ਸ਼ਹੀਦ | ੫ |
| ਰਾਏ ਕੋਟ " " | ੩ |
| ਲੁਧਿਆਣੇ " " | ੨ |
| ਮਲੇਰਕੋਟਲੇ ' " | ੬੬ |
| ਕਾਲੇ ਪਾਣੀ ਅਮ੍ਰਿਤਸਰ ਵਾਲਿਆਂ ਵਿਚੋਂ | ੩ |
| ਮਲੌਦ ਮਾਰੇ ਗਏ | ੨ |
| ਫਟੜ ਹੋਏ ਮਲੌਦ ਕਾਲੇ ਪਾਣੀ ਗਏ | ੪ |
| ਮਲੇਰ ਕੋਟਲੇ ਲੜਦਿਆਂ ਮਰੇ | ੮ |

ਬਾਬਾ ਲਖਾ ਸਿੰਘ ਜੀ ਜੋ ਲੁਧਿਆਣੇ ਇਤਲਾਹ ਦੇਣ ਭੇਜੇ ਸੀ ਸਤਿਗੁਰੂ ਜੀ, ਤੇ ਨਾਲ ਗਏ ਸੂਬੇ ਜੋ ਨ ਪਰਤੇ ਮੁੜ ਦੇਸ਼, ਗਿਣ ਸਵਾ ਸੋ ਬਣਦਾ ਹੈ। ਤੇ ਜੋ ਹੁਕਮ ਨਾਮੇ ਲਿਔਣ ਦਰਸ਼ਨ ਨਮਿਤ ਪਾਠ ਕਰਨ ਦੇ ਦੋਸ 'ਚ ਕਸ਼ਟਾਂ ਕੈਦਾਂ ਤੇ ਹੋਰ ਸਜ਼ਾਵਾਂ 'ਚ ਪਏ ਜਿੰਦਾਂ ਸ਼ਹੀਦ ਉਹ ਅਗਿਣਤ ਹਨ।

ਜਿਵੇਂ ਅਤਰ ਸਿੰਘ ਜੀ ਰੜ ਦੇ ਹਨ। ਗੋਰਖ ਜੀ ਦਾ ਪਿੰਡ ਨਾਹਰ ਸਿੰਘ ਜੀ ਨੂੰ ਨਹੀਂ ਮਿਲਿਆ। ਤਿਵੇਂ ਹੋਰ ਨਾਮ ਧਾਰੀ ਇਤਿਹਾਸ ਲੇਖਕਾਂ ਦਾ ਭੀ ਕੁਝ ੨ ਫਰਕ ਹੈ।

ਇਹ ਇਸ ਕਰਕੇ ਹੋਇਆ ਕਿ ਜਦ ਮਲੇਰ ਕੋਟਲੇ ਚੋਂ ਲੜ 'ਰੜ' ਪਹੁੰਚੇ ਤਾਂ ਸ੍ਰ: ਹੀਰਾ ਸਿੰਘ ਜੀ ਕਿਹਾ ਸੀ। ਸਾਨੂੰ ਬਾਪੂ ਜੀ ਦਾ ਇਤਨਾਂ ਹੀ ਹੁਕਮ ਸੀ। ਅਸਾਂ ਹੁਣ ਸੀਸ ਦੇਣੇ ਹਨ ਜੋ ਜਾਣਾਂ ਚਾਹੇ ਚਲਾ ਜਾਵੇ। ਕਈ ਚਲੇ ਗਏ, ਤੇ ਜੋ ਮਲੇਰ ਕੋਟਲੇ ਮਰੇ ਲੜਦੇ ਉਹਨਾਂ ਦਾ ਭੀ ਪਤਾ ਨਾ ਲਗਾ, ਕੇਹੜਾ ਕੇਹੜਾ ਸੀ। ਚਲੇ ਗਏ ਦੂਰ ਤੇ ਹੋਰ ਭੇਖਾਂ ਵਿਚ ਕਈ ਚਿਰ ਬਾਦ ਮਿਲਦੇ ਰਹੇ ਕੋਈ ਉਕਾ ਨਾ ਜਾਹਰ ਹੋਏ।

ਦੋ ਮਾਈਆਂ ਇੰਦ ਕੌਰ ਹੰਢਿਆਏ ਦੀ ਤੇ ਖੇਮ ਕੌਰ ਰੜ ਦੀ ਜੋ ਭੈਣੀ ਸਾਹਿਬ ਤੋਂ ਝੰਡੇ ਚੁਕੀ ਨਾਲ ਸੀ ਤੇ ਸ਼ਹੀਦ ਹੋਣਾ ਚਾਹੁੰਦੀਆਂ ਸੀ ਤੇ ਨ ਕੀਤੀਆਂ। ਉਹਨਾਂ ਨੇ ਸਚੇ ਵਾਕੇ ਸਾਕੇ ਬਾਬਤ ਜੋ ਦਸੇ, ਸੋ ਬਾਬੇ ਕਾਲਾ ਸਿੰਘ ਜੀ ਨੰਗਲ ਤੇ ਸੰਤੋਖ ਸਿੰਘ ਜੀ ਬਾਹੋ ਵਾਲ ਨੇ ਲਿਖੇ ਹਨ।

ਸਰਕਾਰੀ ਲਿਖਤਾਂ ਸੱਚੀਆਂ ਭੀ ਤੇ ਉੱਕਾ ਝੂਠੀਆਂ ਭੀ ਹੋ ਸਕਦੀਆਂ ਹਨ। ਇਹਨਾਂ ਦਾ ਨਿਰਨਾਂ ਚਿਰ ਪਿਛੋਂ ਖੋਜ ਕਰਦੀ ਹੈ, ਸੋ ਅਜੇ ਜਾਰੀ ਹੈ।

# ਅਰਦਾਸ ਪਾਤਸ਼ਾਹੀ ਬਾਰਵੀਂ

ਅਰਦਾਸਾ ਪਾਤਸ਼ਾਹੀ ਬਾਰਵੀਂ ਕਹਿ ਕੇ ਕਰਨਾਂ ਕਿਉਂ ਪਰਵਾਨ ਹੈ, ਜਦ ਦਸਮ ਜੀ ਦਾ ਉਚਾਰਨ ਚੰਡੀ ਦੀ ਵਾਰ ਦੇ ਆਦਿ 'ਚ ਲਿਖਿਆ ਪਾਤਸ਼ਾਹੀ ਦਸਵੀਂ ਵਲੋਂ ਹੈ। ਐਤਕੀ ੨੦੧੯ ਭਾਦਰੋਂ ਦੇ ਮੇਲੇ ਤੋਂ ਪਹਿਲਾਂ ਹੀ ਭੈਣੀ ਸਾਹਿਬ ਨਾਮਧਾਰੀ ਪਰਚਾਰਕਾਂ ਜੋਗ ਗੁਰੂ ਜਗਜੀਤ ਸਿੰਘ ਜੀ ਵਲੋਂ ਹੋਰ ਕਈ ਪ੍ਰਸ਼ਨਾਂ ਚੋਂ ਇਕ ਇਹ ਭਾਰਾ ਪ੍ਰਸ਼ਨ ਸੀ। ਜੋ ਚੰਗੀ ਤਰਾਂ ਅੰਤ ਤੇ ਸਭ ਪ੍ਰਚਾਰਕਾਂ ਪਾਸੋਂ ਉਤਰ ਸੁਣ ਗੁਰੂਜੀ ਸਪਸ਼ਟ ਕੀਤਾ ਸੀ।

ਮੈਂ ਨਾਮਧਾਰੀ ਪੰਥ ਦੇ ਪ੍ਰਚਾਰਕਾਂ, ਗੁਰੂ ਸਿਖਾਂ, ਦੀ ਉਹ ਉਤਰ ਇਸ ਵਾਸਤੇ ਭੇਟ ਕਰਦਾ ਹਾਂ ਕਿ ਦੂਰ ਦੁਰਾਡੇ ਦੇਸ ਪ੍ਰਦੇਸ ਵਸਦੇ ਗੁਰ ਸਿਖਾਂ ਨੂੰ ਇਸ ਬਾਬਤ ਕਦੀ ਜੋ ਸੋਚ ਵਾਪਰਦੀ ਏ ਉਸ ਦਾ ਉਤਰ ਸਹਿਜੇ ਹੀ ਮਿਲ ਸਕੇ। ਜੋ ਗੁਰੂ ਹਰੀ ਸਿੰਘ ਜੀ ਵਲੋਂ ਪ੍ਰਵਾਨ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਵਾਨ ਕਰਨ ਤਕ ਗੁਰਬਾਣੀ ਦੇ ਆਸ਼ੇ ਨਾਲ ਪ੍ਰਵਾਨ ਹੁੰਦਾ ਹੈ ਤੇ ਜੋ ਅਸਲੀਅਤ ਹੈ।

ਸਤਿਗੁਰੂ ਰਾਮ ਸਿੰਘ ਜੀ ਰੰਗੂਨੋਂ ਇਕ ਹੁਕਮ ਨਾਮੇਂ ਵਿਚ ਲਿਖ ਭੇਜਿਆ ਸੀ, ਭਗੌਤੀਆਂ ਦੀ ਮਾਲਾ ਕਰਨੀ ਤੇ ਭਗੌਤੀ ਚੰਡੀ ਦੀ ਵਾਰ ਦੀ ਪਹਿਲੀ ਪੌੜੀ ਦਾ ਨਾਉਂ ਹੈ, ਤੇ ਜਿਸ ਵਿਚ ਲਿਖਿਆ ਸੀ–

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ

ਸਭ ਥਾਈਂ ਹੋਇ ਸਹਾਇ ॥

ਇਹ ਹੁਕਮ ਨਾਮਾਂ ਕਾਹਨ ਸਿੰਘ ਜੀ ਬੁਰਜ ਰਾਇ ਪੁਰ ਜ਼ਿਲਾ ਅਮ੍ਰਿਤਸਰ ਤੇ ਨਥਾ ਸਿੰਘ ਜੀ ਗਾਦੜੀ ਜ਼ਿਲਾ ਫੀਰੋਜ਼ਪੁਰ ਨੂੰ ਗੁਰੂ ਹਰੀ ਸਿੰਘ ਜੀ ਜੋਗ ਸਤਿਗੁਰੂ ਰਾਮ ਸਿੰਘ ਜੀ ਰੰਗੂਨੋਂ ਦਿਤਾ ਸੀ, ਤੇ ਇਸ ਤੋਂ ਪਹਿਲੇ ਬਾਬੇ ਦਰਬਾਰਾ ਸਿੰਘ ਜੀ ਰਾਏ ਪੁਰ ਵਾਲਿਆਂ ਨੂੰ ੧੯੩੧ ਬਿ: ਵਿਚ ਸਭ ਤੋਂ ਪਹਿਲਾ ਹੁਕਮ ਨਾਮਾਂ ਦਿਤਾ ਹੋਇਆ ਸੀ ਜਿਸ ਵਿਚ ਲਿਖਿਆ ਹੋਇਆ ਸੀ:— ਅਜ ਤੋਂ ਇਸ ਨੂੰ ਸਿਰ ਕਰਤਾ ਜਾਨਣਾਂ। ਅਜ ਤੋਂ ਇਸ ਨੂੰ ਹਰੀ ਸਿੰਘ ਕਹਿਣਾਂ। ਮੇਰੇ ਧਕੇ ਨੂੰ ਇਹ ਬਖਸ਼ ਸਕੇਗਾ, ਇਸ ਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ।

ਇਹ ਹੁਕਮ ਨਾਮਾਂ ਸੰਗਤ ਵਿਚ ਪੜ੍ਹ ਕੇ ਸੁਣਾ ਕੇ ਫੂਕ ਦੇਣ ਦਾ ਹੁਕਮ ਸੀ। ਸੋ ਭੈਣੀ ਸਾਹਿਬ ਸੰਗਤ ਵਿਚ ਸੁਣਾ ਕੇ ਲੋਹ ਥਲੇ ਜਾਲ ਦਿਤਾ ਗਿਆ ਸੀ ਤੇ ਗੁਰੂ ਹਰੀ ਸਿੰਘ ਜੀ ਨੂੰ ਸੰਗਤ ਕਰਤਾ ਕਰਕੇ ਜਾਨਣ ਤੇ ਮੰਨਣ ਲਗ ਪਈ ਸੀ।

ਗੁਰੂ ਹਰੀ ਸਿੰਘ ਜੀ ਭਗੌਤੀਆਂ ਦੀ ਮਾਲਾ ਪਾਤਸ਼ਾਹੀ ਬਾਰਵੀਂ ਦੇ ਲਿਖੇ ਹੁਕਮ ਅਨੁਸਾਰ ਕਰੌਣ ਲਗ ਪਏ।

ਦਸਮ ਜੀ ਦੇ ਲਿਖੇ ਤੋਂ ਅਗੇ ਸਿਰੀ ਗੁਰੂ ਗੋਬਿੰਦ ਸਿੰਘ ਜੀ ਸੀ ਅਕਾਲ ਪੁਰਖ ਜੀ ਸਭ ਥਾਈਂ ਹੋਈ ਸਹਾਇ ਨਾਲ ਆਖ ਤੇ ਪਹਿਲੋਂ ਪਾਤਸ਼ਾਹੀ ਬਾਰਵੀਂ ਕਹਿ ਅਰਦਾਸਾ ਕੀਤਾ ਤੇ ਟੋਰਿਆ।

ਜਿਸਦਾ ਭਾਵ ਇਹ ਸੀ ਕਿ ਹੁਣ ਦੋ ਗੁਰੂਆਂ ਦੇ ਨਾਮ ਲੈਣ ਸਿਮਰਨ ਦਾ ਸਤਿਗੁਰੂ ਰਾਮ ਸਿੰਘ ਜੀ ਨੇ ਵਧਹੁਕਮ ਦਿਤਾ

ਹੈ। ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਬਾਲਕ ਸਿੰਘ ਜੀ ਦਾ ਗੁਰੂ ਪ੍ਰਮੇਸ਼ਰ ਏਕੋ ਜਾਣਦੇ ਵਾਕ ਅਨੁਸਾਰ ਗੁਰੂ ਯਾਰਵੇਂ ਜੀ ਨੂੰ ਉਹਨਾਂ ਅਕਾਲ ਪੁਰਖ ਕਰਕੇ ਅਰਾਧਿਆ ਸੀ। ਤੇ ਹੁਣ ਇਹ ਪਉੜੀ ਪਾਤਸ਼ਾਹੀ ਬਾਰਵੀਂ ਦੀ ਉਚਾਰਨ ਹੋਈ ਮੰਨੀ ਸੀ। ਤੇ ਬਾਰਵੀਂ ਪਾਤਸ਼ਾਹੀ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਜਮ ਤੋਂ ਲੀਆ ਛੁਡਾਇ। ਇਹ ਆਪਣੇ ਵਲੋਂ ਆਖ ਅਰਦਾਸ਼ਾ ਕੀਤਾ ਸੀ। ਤੇ ਸੰਗਤ ਜੋ—

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।

ਸਤਿਗੁਰੂ ਰਾਮ ਸਿੰਘ ਜੀ ਦਾ ਮੁਖਵਾਕ ਅਗੇ ਆਖਦੀ ਸੀ। ਸੋ ਆਖ ਅਰਦਾਸਾ ਸਿਰ ਕਰਤੇ ਦਾ ਹੁਕਮ ਮੰਨ ਪਾਤਸ਼ਾਹੀ ਬਾਰਵੀਂ ਕਹੇ ਕਰਣ ਲਗੀ।

ਮੈਂ ਸਤਿਗੁਰੂ ਪਰਤਾਪ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਸੁਧ ਮਤ ਦੀ ਦਾਤ ਇਸ ਆਸ਼ੇ ਦੀ ਸਿਧੀ ਲਈ ਹੋਰ ਪਾਠਕਾਂ ਦੀ ਭੇਟਾ ਕਰਦਾ ਹਾਂ। ਜਿਨ੍ਹਾਂ ਦੇ ਮਨ ਵਿਚ ਇਹ ਪ੍ਰਸ਼ਨ ਉਠੇ ਕਿ ਉਹ ਪਉੜੀ ਦਸਮ ਜੀ ਦੀ ਬਾਰਵੀਂ ਪਾਤਸ਼ਾਹੀ ਦਾ

---

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।

ਸਤਿਗੁਰੂ ਰਾਮ ਸਿੰਘ ਜੀ ਦੀ ਰਸਨਾਂ ਦਾ ਵਾਕ ਹੈ। ਜੋ ਨਾਮਧਾਰੀ ਸਤਿਗੁਰੂ ਗੁਰੂ ਜੀ ਦੇ ਮੁਖ ਤੋਂ ਸੁਣ ਪਹਿਲੇ ਦਿਨ ਤੋਂ ਕਰਦੇ ਹਨ। ਗੁਰੂ ਮਰਯਾਦਾ ਦੀ ਤਰਾਂ। ਭਾਵੇਂ ਹੋਰ ਭੀ ਕਰਦੇ ਹਨ। ਪਰ ਸਬੂਤ ਹੋਰ ਥਾਉਂ ਕਿਤੋਂ ਨਹੀਂ ਦੇ ਸਕਦੇ।

(ਆਦਿ ਦਸਮ ਤੇ ਭਾਈ ਗੁਰਦਾਸ ਜੀ ਦੀ ਬਾਣੀ ਚੋਂ)

ਉਚਾਰਨ ਕਿਵੇਂ ਹੋ ਸਕਦੀ ਹੈ।

## ਦੇਖੋ ਜਪੁਜੀ ਦੇ ਅੰਤ ਸਲੋਕ

'ਪਵਣ ਗੁਰੂ' ਵਾਲਾ ਰਾਗ ਮਾਝ ਵਿਚ ਇਹੋ ਸਲੋਕ ਕੁਝ ਫਰਕ ਪਾ ਮਹਲੇ ਦੂਜੇ ਦਾ ਹੈ। ਫਰਕ ਸਿਰਫ 'ਪਵਣ' ਦੇ ਥਾਂ 'ਪਉਣ' 'ਦਿਵਸ' ਦੇ ਥਾਂ 'ਦਿਨਸੁ' 'ਕੇਤੀ ਛੁਟੀ ਨਾਲ' ਦੇ ਥਾਂ 'ਹੋਰ ਕੇਤੀ ਛੁਟੀ ਨਾਲ' ਹੈ ਤੇ ਮਹਲਾ ਦੂਜਾ ਹੈ।

ਗਉੜੀ ਦੀ ਵਾਰ ਵਿਚ ਲਿਖੀ ਪਉੜੀ ਮ: ੪ ਦੀ ਹੈ ਤੇ ਉਹ ਅਗੇ ਜਾ ਕੇ ਮਹਲੇ ਪੰਜਵੇਂ ਦੀ ਹੋ ਗਈ ਹੈ ਸਿਰਫ ਫਰਕ ਇਤਨਾਂ ਹੀ ਹੈ।

| ਜੋ ਲਿਖਿਆ ਹੋਇਆ ਹੈ | ਜੋ ਫਰਕ ਪਾਇਆ ਗਿਆ |
|---|---|
| ਮਹਲਾ ੪ | ਮਹਲਾ ੫ |
| ਸੰਤ ਜਨ | ਸੰਤ ਮੁਨਿ ਜਨਾਂ |
| ਪਰਗਟ ਪਹਾਰਾ ਜਾਪਦਾ | ਪਰਗਟ ਪਹਾਰੈ ਜਾਪਦੇ |
| ਵੈਰੁ ਕਰਹਿ | ਵੈਰੁ ਕਰਿਨਿ |

ਪਾਠਕ ਪੜ੍ਹ ਸਕਦੇ ਹਨ ਦੋਵੇਂ ਪਉੜੀਆਂ ਹਨ। ਮਹਲਾ ੪ ਤੋਂ ਮਹਲਾ ੫ ਹੋ ਗਿਆ ਹੈ ਤੇ ੩੦੬ ਪੰਨੇ ਤੋਂ ੩੧੬ ਪੰਨਾ ਹੋ ਗਿਆ ਹੈ ਤੇ ਜਪੁਜੀ ਸਾਹਿਬ ਦਾ 'ਆਦਿ ਸਚੁ ਜੁਗਾਦ ਸਚੁ' ਮਹਲੇ ਪਹਿਲੇ ਦਾ ਵਾਕ ਮਹਲੇ ਪੰਜਵੇਂ ਨੇ ਸੁਖਮਨੀ ਸਾਹਿਬ ਵਿਚ ਬਿਨਾਂ ਕੁਝ ਫਰਕ ਪਾਏ ਭੀ ਆਪਣੇ ਨਾਮ ਤੇ ਲਿਖ ਲਿਆ ਹੋਇਆ ਹੈ।

ਪਾਠਕ ਪੜ੍ਹ ਸੋਚ ਸਕਦੇ ਹਨ ਜੋ ਗੁਰੂ ਸਾਹਿਬ ਬਿਨਾਂ ਫਰਕ ਪਾਏ ਤੇ ਕੁਝ ਫਰਕ ਪਾਏ ਮਹਲਾ ਬਦਲਦੇ ਰਹੇ ਹਨ।

ਤਾਂ ਗੁਰੂ ਹਰੀ ਸਿੰਘ ਜੀ ਸਿਰ ਕਰਤੇ ਪਾਤਸ਼ਾਹੀ ਬਾਰਵੀਂ ਦੀ ਕਿਰਤ ਨੂੰ ਕਿਵੇਂ ਨਹੀਂ ਪਾਤਸ਼ਾਹੀ ਬਾਰਵੀਂ ਕਹਿ ਸਕਦੇ। ਤਾਂਤੇ ਸਿਧ ਹੋਇਆ ਕਹਿ ਸਕਦੇ ਹਨ।

ਗੁਰੂ ਨਾਨਕ ਜੀ ਤੋਂ ਲੈ ਕੇ ਦਸਮ ਜੀ ਤਕ ਭੀ ਇਹੋ ਰੀਤੀ ਰਹੀ ਕਿ ਸ਼ਰਧਾਵਾਨ ਸਨ ਮੁਖ ਰਹੇ ਤੇ ਅਸਰਧਕ ਮਨ ਮਰਜ਼ੀ ਤੇ ਲਾਂਭ ਚਾਂਹ ਵਰਤਦੇ ਰਹੇ।

ਕੁਝ ਸਿਖ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਵਖਰਾ ਲੰਗਰ ਕਰਦੇ ਸੀ। ਇਹਨਾਂ ਨੂੰ ਸਤਿਗੁਰਾਂ ਕਿਹਾ 'ਤੁਸੀਂ ਛੁਤੀਏ ਹੋਏ' ਸੰਗਤ ਇਹਨਾਂ ਨੂੰ ਛੁਤੀਏ ਹੀ ਕਹਿੰਦੀ। ਕਿਰਪਾਲ ਸਿੰਘ, ਸਦਾ ਸਿੰਘ, ਭਗਤ ਸਿੰਘ ਫਰਵਾਹੀ। ਰਾਇ ਸਿੰਘ, ਅਤਰ ਸਿੰਘ ਖਟੜੇ, ਪਹਾੜਾ ਸਿੰਘ, ਨਰਾਇਣ ਸਿੰਘ, ਰਤਨ ਸਿੰਘ ਗਾਗਾ ਲਹਿਰਾ, ਹਰਨਾਮ ਸਿੰਘ, ਕਿਸ਼ਨ ਸਿੰਘ, ਸਾਹਿਬ ਸਿੰਘ ਭੰਮਾ ਬਦੀ ਆਦਿ ਪਾਤਸ਼ਾਹੀ ੧੦ਵੀਂ ਹੀ ਆਖ ਅਰਦਾਸਾ ਕਰਦੇ ਸੀ।

ਗੁਰੂ ਹਰੀ ਸਿੰਘ ਜੀ ਦੇ ਸ਼ਰਧਾਲੂ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਨਾਂ ਕਰਨ ਵਾਲੇ ਤਾਂ ਪਾਤਸ਼ਾਹੀ ਬਾਰਵੀਂ ਹੀ ਕਹੇ ਅਰਦਾਸਾ ਕਰਦੇ। ਪਰ ਮਨ ਮਰਜ਼ੀ ਵਾਲੇ ਪਾਤਸ਼ਾਹੀ ਦਸਵੀਂ ਆਖ ਗੁਰੂ ਬਾਲਕ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਂਦੇ।

ਭੈਣੀ ਸਾਹਿਬ ਲੰਗਰ ਵਿਚਲੀ ਖੂਹੀ ਪਾਣੀ ਅਟ ਦੇਂਦੀ ਕਰ ਨਵੇਂ ਸਿਰੇ ਇੱਟਾਂ ਕੱਢ ਉਸਾਰਨੀ ਅਰੰਭੀ, ਪਰ ਉਹ ਵਿੰਗੀ ਹੋ ਗਈ। ਗੁਰੂ ਹਰੀ ਸਿੰਘ ਜੀ ਪਾਸ ਅਰਜ਼ ਕੀਤੀ ਗਈ, ਤਾਂ

ਉਹਨਾਂ ਪੁਛਿਆ, "ਅਰਦਾਸਾ ਅਰੰਭ ਸਮੇਂ ਕਿਸ ਕੀਤਾ ਸੀ ? ਸਿਖਾਂ ਦਸਿਆ ਰਾਏ ਸਿੰਘ ਖਟੜਿਆਂ ਦੇ, ਤਾਂ ਗੁਰੂ ਹਰੀ ਸਿੰਘ ਜੀ ਕਿਹਾ ਉਸ ਪਾਤਸ਼ਾਹੀ ੧੦ ਕਹੇ ਕੀਤਾ ਹੋਣਾਂ ਏਂ।

ਗੁਰੂ ਜੀ ਜਦ ਪੁਛਿਆ ਤਾਂ ਰਾਏ ਸਿੰਘ ਚੁਪ ਕਰ ਰਿਹਾ ਤੇ ਨੀਵੀਂ ਪਾ ਲਈ। ਤਾਂ ਗੁਰੂ ਹਰੀ ਸਿੰਘ ਜੀ ਆਪ ਕਹੇ ਵਿਚ ਖੜੋ ਮਹੰਤ ਗੁਰਦਿਤ ਸਿੰਘ ਜੀ ਮੋਰੋਂ ਤੋਂ ਅਰਦਾਸਾ ਕਰਾਇਆ ਤੇ ਹੁਕਮ ਕੀਤਾ ਏਦੂੰ ਅਗੇ ਰਾਏ ਸਿੰਘ ਤੋਂ ਅਰਦਾਸਾ ਕਦੀ ਕੋਈ ਨ ਕਰਾਣਾਂ ਤੇ ਕਿਹਾ ਕਿਵੇਂ ਹੁਣ ਖੂਹੀ ਸਿਧੀ ਨਹੀਂ ਉਤਰੇਗੀ।

ਫੇਰ ਅਰੰਭੀ ਖੂਹੀ ਸਿਧੀ ਉਤਰੀ ਪਾਣੀ ਭੀ ਪੂਰਾ ਸੋਹਣਾ ਦੇਂਦੀ ਹੁਣ ਤਕ ਸੰਗਤ ਵੇਖਦੀ ਹੈ। ਇਹ ਉਪਰ ਲਿਖੀ ਵਾਰਤਾ ਬਾਅਦ ਕੁਝ ਸਿਖਾਂ ਰਲ ਗੁਰੂ ਹਰੀ ਸਿੰਘ ਜੀ ਪਾਸ ਅਰਜ਼ ਕੀਤੀ। ਤੁਸੀਂ ਇਹ ਹੁਕਮ ਸੰਗਤ ਜੋਗ ਲਿਖ ਦੇਵੋ ਜਿਵੇਂ ਦਸਮ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਲਿਖਿਆ ਅਰਦਾਸਾ ਹੈ ਪਾਤਸ਼ਾਹੀ ਬਾਰਵੀਂ ਕਹਿਣ ਦਾ।

## ਗੁਰੂ ਹਰੀ ਜੀ ਆਪਣੀ ਹਥੀਂ ਲਿਖਿਆ

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ਪਾਤਸ਼ਾਹੀ ਬਾਰਵੀਂ ॥

ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈ ਧਿਆਇ ਫਿਰ ਅੰਗਦਗੁਰ ਤੇ ਅਮਰਦਾਸ ਰਾਮਦਾਸੈ ਹੋਈਸਹਾਇ।ਅਰਜਨ ਹਰਿਗੋਬਿੰਦ ਨੋ ਸਿਮਰੋ ਸ੍ਰੀ ਹਰਿ ਰਾਇ।ਸ੍ਰੀ ਹਰਿ ਕ੍ਰਿਸ਼ਨ ਧਿਆ-

ਈਐ ਜਿਸੁ ਡਿਠੈ ਸਭ ਦੁਖੁ ਜਾਇ । ਤੇਗ ਬਹਾਦਰ ਸਿਮਰੀਐ ਅਰ ਨਉ ਨਿਧਿ ਆਵੈ ਧਾਇ । ਸਿਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਈ ਸਹਾਇ । ਯਾਰਵੀਂ ਪਾਤਸ਼ਾਹੀ ਸ੍ਰੀ ਗੁਰੂ ਬਾਲਕ ਸਿੰਘ ਜੀ ਜਿਨਾਂ ਮਾਰਗ ਦੀਆ ਬਤਾਇ। ਬ ਰਵੀਂ ਪਾਤਸ਼ਾਹੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜ੍ਹਿਨਾਂ ਜਮ ਤੋਂ ਲੀਆ ਛੁਡਾਇ ।

ਲਿਖ ਆਪਣੇ ਦਸਖਤ ਕੀਤੇ ਤੇ ਧੰਨ ਸਿੰਘ ਗੁਮਟੀ, ਲਾਲ ਸਿੰਘ ਲਤਾਲਾ, ਬੀਰ ਸਿੰਘ ਚੂੰਨੀਂ, ਮਹੰਤ ਸੇਵਾ ਸਿੰਘ ਸੁਧਾਰੀ ਮਾਜਰਾ, ਨਰਾਇਣ ਸਿੰਘ ਰੋਡੇ, ਹਜ਼ਾਰਾ ਸਿੰਘ ਪਮਾਲ, ਤੇ ਮਾਤਾ ਜਿਊਣ ਕੌਰ ਜੀ ਦੇ ਭੀ ਦਸਖਤ ਇਕ ਹੋਰ ਕਾਗਜ਼ ਤੇ ਤ੍ਰੀਕ ਲਿਖਕੇ ਹੋਏ । ਇਹ ਕਾਗਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਂਭ ਕੇ ਰਖੇ ਹੋਏ ਹਨ ਮੈਨੂੰ ਦਸਦੇ ਸੀ । ਇਹਨਾਂ ਉਤੇ ਲਿਖੇ ਸਿਖਾਂ ਵਿਚੋਂ ਮਹੰਤ ਸੇਵਾ ਸਿੰਘ ਜੀ ੧੦੫-੬ ਸਾਲ ਦੇ ਭੈਣੀਸਾਹਿਬ ਹਨ, ਉਹਨਾਂ ਭੀ ਮੈਨੂੰ ਸਭ ਵਾਰਤਾ ਦਸੀ ਹੈ ਤੇ ਬਾਬੇ ਸੰਤੋਖ ਸਿੰਘ ਜੀ ਨੇ ਇਤਿਹਾਸ ਵਿਚ ਭੀ ਇਹ ਵਾਰਤਾ ਲਿਖੀ ਹੈ ਜੋ ਲਿਖਤੀ ਤੇ ਟਾਇਪ ਹੋਇਆ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਜਿਥੇ ਸਾਨੂੰ ਨਾਮਧਾਰੀਆਂ ਨੂੰ ਇਤਿਹਾਸ ਦੀ ਦਾਤ ਬਖਸ਼ੀ ਹੈ, ਓਥੇ ਨਾਮਧਾਰੀ ਨੂੰ ਇਹ ਭੀ ਦਾਤ ਦਿਤੀ ਹੈ ਕਿ ਗੁਰੂ ਹਰੀ ਸਿੰਘ ਜੀ ਦਾ ਅਰਦਾਸੇ ਵਿਚ ਨਾਮ ਜਰੂਰ ਲੈਣਾ ਚਾਹੀਦਾ ਏ ।

ਭੈਣੀ ਸਾਹਿਬੋਂ ਗੁਟਕੇ ਵਿਚ ਸਣੇ ਰਹਿਤ ਨਾਮੇ ਅਰਦਾਸੇ ਵਿਚ ਜੋਤ ਕਾ ਜਾਮਾਂ ਸ੍ਰੀ ਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ

ਟੁਟੀ ਲਈ ਮਿਲਾਇ। ਤੇ ਵਡੇ ਹਵਨ ਯਗ ਸਮੇਂ ਅਰਦਾਸਾ ਛਾਪ ਉਚੇਚਾ ਵੰਡਿਆ ਸੀ। ਤੇ ਰਸਨਾ ਤੋਂ ਭੀ ਸਦਾ ਸਾਨੂੰ ਸਿਖਿਆ ਦੇਂਦੇ ਸੀ। ਜਿੰਨਾਂ ਸਿੱਖੀ ਨੂੰ ਹਰਿਆ ਰਖਿਆ ਹੈ ਤੇ ਜਿਨ੍ਹਾਂ ਦੀ ਬਾਬਤ ਸਤਿਗੁਰੂ ਰਾਮ ਸਿੰਘ ਰੰਗੂਨੋਂ ਲਿਖ ਭੇਜਿਆ ਸੀ। ਇਹ ਸਿੱਖੀ ਨੂੰ ਹਰਿਆਂ ਰਖੇਗਾ। ਅਰਦਾਸੇ ਵਿਚ ਨਾਮ ਲੈਣਾ ਚਾਹੀਦਾ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਤੇ ਸ਼ਰਧਾ ਰੱਖਣ ਵਾਲਿਆਂ ਨੂੰ ਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੀ ਪਾਲਨਾਂ ਕਰਦਿਆਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਨਾਮ ਅਰਦਾਸੇ ਵਿਚ ਜ਼ਰੂਰ ਲੈਣਾ ਚਾਹੀਦਾ ਹੈ। ਭਾਵੇਂ ਸਤਿਗੁਰੂ ਜੀ ਆਪਣੇ ਸਾਂਹਵੇਂ ਨਾਮ ਆਪਣਾ ਨਹੀਂ ਸੀ ਲੈਣ ਦੇਂਦੇ, ਪਰ ਲਿਖਤੀ ਪ੍ਰਚਾਰ ਵਿਚ ਸਤਿਗੁਰੂ ਜੀਦੇ ਹੁੰਦਿਆਂ ਭੀ ਚਿਰ ਤੋਂ ਨਾਮ ਲਿਆ ਜਾਂਦਾਰਿਹਾਹੈ।

ਮੈਂ ਦ੍ਰਿੜਤਾ ਨਾਲ ਆਖਦਾ ਹਾਂ ਕੇ ਨਾਮ ਧਾਰੀਆਂ ਨੂੰ ਪਾਤਸ਼ਾਹੀ ਬਾਰਵੀਂ ਕਹੇ ਹੀ ਅਰਦਾਸਾ ਕਰਨਾ ਚਾਹੀਦਾ ਏ। ਜਦ ਕਿ ਪਾਤਸ਼ਾਹੀ ਦਸਵੀਂ ਤਕ ਮੰਨਣ ਵਾਲੇ ਆਪਣੀ ਮਨ ਮਰਜ਼ੀ ਤੇ ਸ਼ਰਧਾ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲਿਖ ਤੋਂ ਵਧ ਅਰਦਾਸੇ ਵਿਚ ਲੈਂਦੇ ਹਨ। ਤਾਂ ਸਾਨੂੰ ਭੀ ਸਤਿਗੁਰੂ ਰਾਮ ਸਿੰਘ ਜੀ ਦੀ ਰਚਨਾਂ ਚੋਂ ਪਾਤਸ਼ਾਹੀਆਂ ਦੇ ਨਾਮ ਲੈਣ ਤੇ ਗੁਰਬਾਣੀ ਦੀ ਕਸਵਟੀ ਜੋ ਪਿਛੇ ਦਸੀ ਜਾ ਚੁਕੀ ਹੈ, ਉਸਦੇ ਅਧਾਰ ਤੇ ਗੁਰੂ ਹਰੀ ਸਿੰਘ ਜੀ ਵਲੋਂ ਪ੍ਰਵਾਨ ਕੀਤਾ ਅਰਦਾਸਾ ਪਾਤਸ਼ਾਹੀ ਬਾਰਵੀਂ ਕਹੇ ਸਤਿਗੁਰੂ ਜੀ ਤਕ ਨਾਮ ਲੈ ਅਰਦਾਸਾ ਕਰਨਾ ਚਾਹੀਦਾ ਹੈ।

ਜਿਸ ਨੂੰ ਅਜੇ ਭੀ ਭਰਮ ਹੋਵੇ ਉਹ ਇਹ ਅਰਦਾਸੇ ਬਾਬਤ ਲਿਖੀ ਵਿਚਾਰ ਨੂੰ ਦੁਬਾਰਾ ਵਿਚਾਰ ਪੜ੍ਹੇ ਤੇ ਵਿਚਾਰੇ। ਜਿਵੇਂ ਇਕ ਵਿਦਵਾਨ ਸਿੰਘ ਸਭਾ ਦੇ ਮੁਖੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਹੋ ਵਿਚਾਰ ਦਿਤੀ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਹੁਕਮ ਨੂੰ ਜੋ ਉਹਨਾਂ ਭਗੌਤੀ। ਭਾਵ ਅਰਦਾਸੇ ਬਾਬਤ ਦੋ ਗੁਰੂ ਸਾਹਿਬਾਂ ਦਾ ਸਿਮਰਨ ਚੰਡੀ ਦੀ ਵਾਰ ਦੇ ਲਿਖੇ ਪਾਠੋਂ ਵਧ ਕੀਤਾ ਹੈ। ਉਸਨੂੰ ਗੁਰਬਾਣੀ ਹੀ ਮੰਨਦੇ ਹਾਂ।
ਸੁਣ ਮੰਨਿਆ ਤੇ ਕਿਹਾ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਨੂੰ ਪੂਰਨ ਗੁਰੂ ਪ੍ਰਮੇਸ਼ਰ ਮੰਨਦੇ ਹਨ ਉਹਨਾਂ ਦਾ ਧਰਮ ਹੈ ਪਾਤਸ਼ਾਹੀ ਬਾਰਵੀਂ ਕਹੇ ਅਰਦਾਸਾ ਕਰਨ ਤੇ ਉਹਨਾਂ ਦਾ ਨਾਮ ਭੀ, ਅੰਤ ਅਾਰਦਾਸੇ ਵਿਚ ਲੈਣ, ਜਿਵੇਂ ਅਸੀਂ ਤੁਸੀਂ ਸਭ ਗੁਰੂਗੋਬਿੰਦ ਸਿੰਘ ਜੀ ਦਾ ਨਾਮ ਸ਼ਰਧਾ ਨਾਲ ਲਿਖਤੋਂ ਵਧ ਭੀ ਲੈਂਦੇ ਹਾਂ।

ਸਗੋਂ ਸਭ ਦਾ ਹੱਕ ਹੈ ਆਪਣੇ ਗੁਰੂ ਨਾ ਨਾਮ ਲਿਖਤਾਂ ਤੋਂ ਉਚਾ ਉਠ ਭੀ ਲਵੇ।



—o—

ਤਰਨ ਸਿੰਘ ਹਿੰਦੂ ਚੱਕ, ਜ਼ਿਲਾ ਗੁਜਰਾਂ ਵਾਲਾ।
ਹਾਲ—ਰਾਮ ਪੁਰ ਜ਼ਿਲਾ ਹਿਸਾਰ

ਮਿਲਣ ਦਾ ਪਤਾ:—

੧. ਐਡੀਟਰ, ਸਤਜੁਗ
ਸ੍ਰੀ ਜੀਵਨ ਨਗਰ, ਜ਼ਿਲਾ ਹਿਸਾਰ
ਤਹਿਸੀਲ ਸਰਸਾ

੨. ਸਾਹਿਤ ਸਭਾ
ਸ੍ਰੀ ਜੀਵਨ ਨਗਰ, ਜ਼ਿਲਾ ਹਿਸਾਰ
ਤਹਿਸੀਲ ਸਰਸਾ